ਅਗਸਤ-ਸਤੰਬਰ-ਅਕਤੂਬਰ ੧੯੯੭

# ਵਰਿਆਮ






ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖ਼ੁਸ਼ਖਬਰੀ

# ਨਾਮਧਾਰੀ ਏਜੰਸੀਜ਼

੨/੨੦੬੮, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ, ਚਾਂਦਨੀ ਚੌਕ, ਦਿੱਲੀ-੧੧੦੦੦੬

Manufacturers & Suppliers of :

**TUKRIDAR PRINTED SHAMIANAS & KANATS IN ATTRACTIVE AND GUARNTEED FAST COLOURS, WOODEN & STEEL FURNITURE & PADESTAL FANS ETC.**

*Please Contact :*

**Office : 2968411, 2961345 Resi : 6845441**

# NAMDHARI AGENCIES

2/2068, CHAH ANDARA, (BEHIND JUBILEE CINEMA)
CHANDNI CHOWK, DELHI–110006

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼
ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289

Gram 'SNIPER' Hallo : 431367

*Reputed Manufacturers Of :*

**Superior Quality**

**SINGLE BARREL**

**&**

**DOUBLE BARREL**

**B. L. – 12 BORE**

# «GUNS»

# MODERN GUN WORKS

**Opp. Industrial Estate,**

**JAMMU CANTT.**

ਵਰਿਆਮ

ਅਗਸਤ-ਸਤੰਬਰ-ਅਕਤੂਬਰ ੧੯੯੭

ਜਿਲਦ—੨੨ ਅੰਕ—੧੦-੧੧-੧੨

## ਤਤਕਰਾ



### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਔਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ।

## ਪਾਠਕਾਂ ਨੂੰ ਬੇਨਤੀ

ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸੱਜਣਾਂ ਨੂੰ ਵਰਿਆਮ ਦੇ ਗਾਹਕ ਬਨਣ ਵਾਸਤੇ ਪ੍ਰੇਰੋ।

—ਮੈਨੇਜਰ

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਸਾਮ੍ਹਣੇ ਸੈਂਟਰਲ ਟਾਊਨ
ਜਲੰਧਰ ੧੪੪੦੦੧
ਫੋਨ—ਦਫਤਰ : ੨੨੨੫੪੩
ਘਰ : ੫੬੨੮੯

Office Address :
Monthly WARIAM
(Punjabi)
Ladowali Road,
Opp. Central Town,
Jalandhar-144001
Ph. 222543 (O)
56289 (R)

ਸੰਪਾਦਕੀ

# ਮੁੜ ਪਾਠਕਾਂ ਦੀ ਸੇਵਾ ਵਿਚ

ਇਹ ਪਰਚਾ ਕਿਆਸ ਨਾਲੋਂ ਵਧ ਸਮੇਂ ਬਾਦ ਪਾਠਕਾਂ ਦੇ ਹੱਥਾਂ ਵਿਚ ਪੁਜ ਰਿਹਾ ਹੈ। ਕਾਰਨ ਲਗਭਗ ਸਭ ਨੂੰ ਪਤਾ ਲਗ ਹੀ ਗਿਆ ਹੋਵੇਗਾ ਕਿ ਸੰਪਾਦਕ ਵਰਿਆਮ ਕਰੀਬ ਦੋ ਮਹੀਨੇ ਦੇਸ਼ ਤੋਂ ਬਾਹਰ ਰਿਹਾ ਹੈ। ਪਹਿਲਾਂ ਅਮਰੀਕਾ ਵਿਚ ਅਤੇ ਬਾਦ ਵਿਚ ਇੰਗਲੈਂਡ ਵਿਚ ਸਮਾਂ ਲਗ ਗਿਆ। ਅਮਰੀਕਾ ਵਿਚ ਵਿਸ਼ਵ ਪੰਜਾਬੀ ਕਾਨਫਰੰਸ ਦੇ ਬਹਾਨੇ ਨਾਲ ਜਾਣ ਦਾ ਅਵਸਰ ਮਿਲਿਆ ਅਤੇ ਵਾਪਸੀ ਤੇ ਇੰਗਲੈਂਡ ਠਹਿਰਨ ਦਾ ਸਬਬ ਬਣ ਗਿਆ। ਅਮਰੀਕਾ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦਾ ਲਾਹਾ ਵੀ ਲਿਆ ਅਤੇ ਇਸ ਵਿਸ਼ਾਲ ਦੇਸ਼ ਦੀ ਸੰਖੇਪ ਜਿਹੀ ਯਾਤਰਾ ਵੀ ਕੀਤੀ। ਪੰਜਵੀਂ ਵਿਸ਼ਵ ਪੰਜਾਬੀ ਕਾਨਫਰੰਸ ਦੀਆਂ ਰੌਣਕਾਂ ਵੀ ਵੇਖੀਆਂ, ਨਿਊਯਾਰਕ ਦੀਆਂ ਗਗਨ ਛੋਹਦੀਆਂ ਇਮਾਰਤਾਂ ਵੀ ਵੇਖੀਆਂ ਅਤੇ ਨਿਆਗਰਾ ਫਾਲਜ਼ ਦੇ ਡਿਗਦੇ ਪਾਣੀ ਦੇ ਨਜ਼ਾਰੇ ਵੀ ਮਾਣੇ। ਲੇਡੀ ਡਾਇਨਾ ਦੇ ਸੋਗ ਵਿਚ ਡੁਬੀ ਵਲੈਤ ਦੀ ਜਨਤਾ ਵੀ ਵੇਖੀ ਅਤੇ ਭਾਰਤ ਦੀ ਆਜ਼ਾਦੀ ਦੀ ਅਰਧ ਸ਼ਤਾਬਦੀ ਦੇ ਜਸ਼ਨ ਵੀ ਵੇਖੇ। ਅਨੇਕਾਂ ਦੋਸਤਾਂ ਮਿਤਰਾਂ ਸਨੇਹੀਆਂ ਰਿਸ਼ਤੇਦਾਰਾਂ ਪਿਆਰਿਆਂ ਅਤੇ ਸਜਨਾਂ ਦੇ ਸਨੇਹ ਦਾ ਨਿਘ ਮਾਣਿਆ। ਪਰ ਇਸ ਸਭ ਕੁਝ ਕਰਦਿਆਂ ਵਰਿਆਮ ਦੀ ਛਪਾਈ ਰੁਕ ਗਈ। ਦੇਸ਼ ਵਾਪਸ ਆ ਕੇ ਵੀ ਕੰਮ ਨੂੰ ਨਵੇਂ ਸਿਰਿਓਂ ਵਿਉਂਤਣ ਵਿਚ ਬਾਰ ਬਾਰ ਦੇਰੀ ਲਗਦੀ ਗਈ। ਫੇਰ ਵੀ ਅਜ ਪਰਚਾ ਤੁਹਾਡੇ ਹਥਾਂ ਵਿਚ ਹੈ। ਆਸ ਹੈ ਪਾਠਕ-ਜਨ ਇਸ ਦੀ ਦੇਰੀ ਨੂੰ ਨਜ਼ਰ-ਅੰਦਾਜ਼ ਕਰਦੇ ਹੋਏ ਸਦਾ ਵਾਂਗ ਸਹਿਯੋਗ ਦੇਣਗੇ। ਵਿਸ਼ਵ ਪੰਜਾਬੀ ਕਾਨਫਰੰਸ ਦੀਆਂ ਕੁਝ ਰੰਗਦਾਰ ਤਸਵੀਰਾਂ ਅਸੀਂ ਪ੍ਰਕਾਸ਼ਤ ਕਰ ਰਹੇ ਹਾਂ। ਯਾਤਰਾ ਦੀਆਂ ਹੋਰ ਤਸਵੀਰਾਂ ਅਤੇ ਯਾਤਰਾ ਵਿਵਰਣ ਵੀ ਸਮੇਂ ਸਮੇਂ ਪਾਠਕਾਂ ਦੇ ਦ੍ਰਿਸ਼ਟੀਗੋਚਰ ਹੋਣਗੇ। ਇਸ ਅੰਕ ਵਿਚ ਡਾ: ਵਰਿਆਮ ਸਿੰਘ ਸੰਧੂ ਹੋਰਾਂ ਦੀ ਸਸ਼ਕਤ ਕਲਮ ਤੋਂ ਯਾਤਰਾ ਦਾ ਮੁਢਲਾ ਵਿਵਰਨ ਅਤੇ ਹੋਰ ਮਹਤਵਪੂਰਨ ਤੇ ਇਤਿਹਾਸਕ ਸਾਮਗਰੀ ਵੀ ਹੈ।

ਇਸ ਅੰਕ ਨਾਲ 'ਵਰਿਆਮ' ਨੇ ਆਪਣੀ ਜੀਵਨ ਯਾਤਰਾ ਦੇ ਬਾਈ ਸਾਲ ਵੀ ਸੰਪੂਰਨ ਕਰ ਲਏ ਹਨ। ਇਹ ਸਭ ਸਤਿਗੁਰਾਂ ਦੀ ਮਿਹਰ ਅਤੇ ਮਿਤਰਾਂ ਦੀਆਂ ਸ਼ੁਭ ਕਾਮਨਾਵਾਂ ਨਾਲ ਹੋਇਆ ਹੈ।

# ਪੰਜਵੀਂ ਵਿਸ਼ਵ ਪੰਜਾਬੀ ਕਾਨਫ੍ਰੰਸ

ਪੰਜਵੀਂ ਵਿਸ਼ਵ ਪੰਜਾਬੀ ਕਾਨਫਰੰਸ ਇਸ ਵਾਰ ਯੂ. ਐਸ. ਏ. (ਅਮਰੀਕਾ) ਦੀ ਇਕ ਸਟੇਟ ਵਿਸਕਾਨਸਿਨ ਦੇ ਸ਼ਹਿਰ ਮਿਲਵਾਇਕੀ ਵਿਚ ਹੋਈ ਹੈ। ਇਥੇ ਦੀ ਯੂਨੀ-ਵਰਸਿਟੀ, 'ਯੂਨੀਵਰਸਿਟੀ ਆਫ਼ ਵਿਸਕਾਨਸਿਨ' ਦੀ ਗੋਲਡਾ ਮੇਅਰ ਲਾਇਬਰੇਰੀ ਦੀ ਚੌਥੀ ਮੰਜ਼ਿਲ ਤੇ ਇਹ ਤਿੰਨ-ਦਿਨਾ ਕਾਨਫ਼ਰੰਸ ਹੋਈ ਹੈ। ਇਸ ਤੋਂ ਪਹਿਲਾਂ ਚਾਰ ਕਾਨਫ਼ਰੰਸਾਂ ਇੰਗਲੈਂਡ, ਕੈਨੇਡਾ, ਥਾਈਲੈਂਡ ਅਤੇ ਭਾਰਤ ਵਿਚ ਹੋ ਚੁਕੀਆਂ ਹਨ। ਹਰ ਕਾਨਫ਼ਰੰਸ ਬਾਦ ਇਹਨਾਂ ਕਾਨਫ਼ਰੰਸਾਂ ਦੇ ਹੱਕ ਅਤੇ ਵਿਰੋਧ ਵਿਚ ਟਿੱਪਣੀਆਂ ਹੋਈਆਂ ਹਨ। ਬਾਈਕਾਟ ਵੀ ਹੋਏ ਹਨ। ਪਹਿਲੀਆਂ ਦੋ ਕਾਨਫ਼ਰੰਸਾਂ ਖਾਲਸ ਲੇਖਕ ਕਾਨਫਰੰਸਾਂ ਸਨ। ਬੈਂਕਾਕ ਕਾਨਫ਼ਰੰਸ ਤੋਂ ਇਸ ਦਾ ਘੇਰਾ ਵਿਸ਼ਾਲ ਹੋਇਆ। ਬੈਂਕਾਕ ਕਾਨਫ਼ਰੰਸ ਦੀ ਸ਼ਲਾਘਾ ਪੰਜਾਬੀ ਦੀਆਂ ਸਭ ਪ੍ਰਮੁਖ ਅਖਬਾਰਾਂ ਨੇ ਕੀਤੀ। ਆਯੋਜਨ ਦੇ ਪੱਖੋਂ ਬਹੁਤ ਸ਼ਾਨਦਾਰ ਉੱਦਮ ਸੀ। ਇਸ ਦੀ ਚਰਚਾ ਵੀ ਖੂਬ ਹੋਈ ਸੀ।

ਵਿਸ਼ਵ ਪੰਜਾਬੀ ਕਾਨਫ਼ਰੰਸ ਕਰਨਾ ਕੋਈ ਸੌਖਾ ਕੰਮ ਨਹੀਂ। ਗਿਆਨੀ ਜ਼ੈਲ ਸਿੰਘ ਜੀ ਦੇ ਮੁਖ ਮੰਤਰੀ ਕਾਲ ਸਮੇਂ ਪੰਜਾਬ ਸਰਕਾਰ ਵਲੋਂ ਵੀ ਵਿਸ਼ਵ ਪੰਜਾਬੀ ਕਾਨਫਰੰਸ ਕਰਨ ਦਾ ਜਤਨ ਕੀਤਾ ਗਿਆ ਸੀ, ਜੋ ਸਿਰੇ ਨਹੀਂ ਸੀ ਚੜ੍ਹਿਆ। ਤੀਸਰੀ ਕਾਨਫ਼ਰੰਸ ੧੯੯੩ ਵਾਸਤੇ ਪ੍ਰਬੰਧਕਾਂ ਨੇ ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਨੂੰ ਇਸ ਦਾ ਪ੍ਰਧਾਨ ਥਾਪਿਆ ਅਤੇ ਉਹਨਾਂ ਰਾਹੀਂ ਸਾਰੀ ਟੀਮ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੇਨਤੀ ਕਰਕੇ ਥਾਈਲੈਂਡ ਦੀ ਰਾਜਧਾਨੀ ਬੈਂਕਾਕ ਵਿਚ ਕਾਨਫਰੰਸ ਕਰਨ ਦੀ ਆਸ਼ੀਰਵਾਦ ਪ੍ਰਾਪਤ ਕੀਤੀ। ਬੈਂਕਾਕ ਦੇ ਇਕ ਨਾਮਧਾਰੀ ਧਨ-ਕੁਬੇਰ ਸੁਰਅੰਮ੍ਰਿਤ ਸਿੰਘ ਨੇ ਸਤਿਗੁਰਾਂ ਦੀਆਂ ਖੁਸ਼ੀਆਂ ਵਾਸਤੇ ਪੰਜ-ਤਾਰਾ 'ਰਾਮਾ ਹੋਟਲ' ਇਸ ਕਾਨਫ਼ਰੰਸ ਲਈ ਪੇਸ਼ ਕੀਤਾ ਅਤੇ ਉਥੋਂ ਦੀ ਸੰਗਤ ਦੇ ਮਾਇਕ ਸਹਿਯੋਗ ਅਤੇ ਦਿਨ ਰਾਤ ਦੀ ਸੇਵਾ ਨੇ ਇਸ ਕਾਨਫਰੰਸ ਨੂੰ ਯਾਦਗਾਰੀ ਬਣਾਇਆ। ਇਸੇ ਤਰਾਂ ਚੌਥੀ ਕਾਨਫ਼ਰੰਸ ਦਿੱਲੀ ਵਿਚ ਸੰਨ ੧੯੯੩ ਨੂੰ ਹੋਈ। ਉਸ ਦਾ ਵੀ ਕੋਈ ਪੰਜ ਲਖ ਦਾ ਖਰਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਹੀ ਪ੍ਰਬੰਧਕ ਕਰ ਸਕੇ। ਹੁਣ ਵਾਲੀ ਪੰਜਵੀਂ ਕਾਨਫ਼ਰੰਸ ਅਮਰੀਕਾ ਦੇ ਹੀ ਇਕ ਦਾਨੀ ਧਨ-ਕੁਬੇਰ ਸ. ਦਰਸ਼ਨ ਸਿੰਘ

ਧਾਲੀਵਾਲ ਦੇ ਖਰਚੇ ਨਾਲ ਹੋਈ ਹੈ। ਸ. ਦਰਸ਼ਨ ਸਿੰਘ ਧਾਲੀਵਾਲ ਪਿੱਛੋਂ ਰਖੜਾ ਪਿੰਡ ਦੇ ਹਨ, ਜੋ ਪਟਿਆਲਾ-ਨਾਭਾ ਸੜਕ ਤੇ ਹੈ। ਸ. ਦਰਸ਼ਨ ਸਿੰਘ ਸਤਿਗੁਰੂ ਜਗਜੀਤ ਸਿੰਘ ਤੇ ਬਹੁਤ ਸ਼ਰਧਾ ਰੱਖਦੇ ਹਨ ਅਤੇ ਉਹਨਾਂ ਦੇ ਆਪਣੇ ਘਰ ਚਰਨ ਪੁਆਉਣੇ ਧੰਨ ਭਾਗ ਸਮਝਦੇ ਹਨ। ਇਸ ਕਲਿਜੁਗ ਦੇ ਜ਼ਮਾਨੇ ਵਿਚ ਵੀ ਦਰਸ਼ਨ ਸਿੰਘ ਹੋਰਾਂ ਆਪਣੇ ਪਿਤਾ ਸਵ: ਕਰਤਾਰ ਸਿੰਘ ਜੀ ਦੇ ਜੀਂਦੇ-ਜੀਅ ਉਹਨਾਂ ਦੇ ਨਾਮ ਤੇ ੫ ਸਾਲਾਨਾ ਸਾਹਿਤਕ ਪੁਰਸਕਾਰ ਪੰਜਾਬੀ ਅਕੈਡਮੀ ਲੁਧਿਆਣਾ ਰਾਹੀਂ ਸਥਾਪਤ ਕੀਤੇ ਹਨ, ਜੋ ਹਰ ਸਾਲ ਪੰਜ ਪੰਜਾਬੀ ਦੇ ਪ੍ਰਮੁਖ ਲੇਖਕਾਂ ਨੂੰ ਦਿਤੇ ਜਾਂਦੇ ਹਨ। ਇਸ ਤੋਂ ਇਲਾਵਾ ਇਕ ਵੱਡਾ ਪੁਰਸਕਾਰ ਅਤੇ ਹੋਰ ਸੰਸਥਾਵਾਂ ਨੂੰ ਵੀ ਸਾਹਿਤਕ ਇਨਾਮ ਚਲਾਉਣ ਲਈ ਸ. ਦਰਸ਼ਨ ਸਿੰਘ ਮਾਇਆ ਦਿੰਦੇ ਹਨ। ਇਸ ਤਰ੍ਹਾਂ ਮਾਇਆ ਖਰਚ ਕਰਨੀ ਕਿਸੇ ਜਿਗਰੇ ਵਾਲੇ ਦਾ ਕੰਮ ਹੈ ਅਤੇ ਇਸ ਵਿਚ ਪਰਿਵਾਰ ਦੀ ਸਹਿਮਤੀ ਅਤੇ ਸਹਿਯੋਗ ਵੀ ਚਾਹੀਦਾ ਹੁੰਦਾ ਹੈ। ਹੁਣ ਸ. ਦਰਸ਼ਨ ਸਿੰਘ ਨੇ ਵਿਸਕਾਨਸਿਨ ਯੂਨੀਵਰਸਿਟੀ ਨੂੰ ਕਰੋੜਾਂ ਰੁਪਇਆਂ ਦਾ ਦਾਨ ਦੇ ਕੇ ਆਪਣੇ ਪਿਤਾ ਜੀ ਦੇ ਨਾਮ ਤੇ ਪ੍ਰੋਫੈਸਰਸ਼ਿਪ (ਚੇਅਰ) ਕਾਇਮ ਕੀਤੀ ਹੈ, ਜਿਸ ਰਾਹੀਂ ਹਰ ਸਾਲ ਪੰਜਾਬੀ ਵਿਦਿਆਰਥੀ ਅਮਰੀਕਾ ਜਾ ਕੇ ਪੜ੍ਹ ਸਕਣਗੇ ਅਤੇ ਹੋਰ ਖੋਜ ਅਤੇ ਮਿਲਵਰਤਨ ਦੇ ਕਾਰਜ ਹੋ ਸਕਣਗੇ।

ਦਰਸ਼ਨ ਸਿੰਘ ਜੀ ਵਲੋਂ ਬੈਂਕਾਕ ਕਾਨਫਰੰਸ ਤੋਂ ਹੀ ਵਿਸ਼ਵ ਪੰਜਾਬੀ ਕਾਨਫਰੰਸ ਕਰਾਉਣ ਦੇ ਚਰਚੇ ਰਹੇ ਹਨ। ਅਮਰੀਕਾ ਵਿਚ ਅਜਿਹੀ ਕੋਈ ਵੀ ਕਾਨਫਰੰਸ ਕਰਨੀ ਸੌਖੀ ਗੱਲ ਨਹੀਂ। ਭਾਰੀ ਖਰਚ ਖੇਚਲ ਤੋਂ ਇਲਾਵਾ ਵੀਜ਼ੇ ਲਵਾਉਣੇ ਵੀ ਵੱਡੀ ਸਮੱਸਿਆ ਸੀ। ਪਰ ਪ੍ਰਬੰਧਕ, ਸ. ਦਰਸ਼ਨ ਸਿੰਘ ਦੇ ਤਾਲਮੇਲ ਨਾਲ ਵਿਸਕਾਨਸਿਨ ਯੂਨੀਵਰ-ਸਿਟੀ ਅਤੇ ਇਸ ਦੀ ਨਵੀਂ ਚੇਅਰ "ਸ. ਕਰਤਾਰ ਸਿੰਘ ਧਾਲੀਵਾਲ ਪ੍ਰੋਫੈਸਰਸ਼ਿਪ" ਦੇ ਸਹਿਯੋਗ ਨਾਲ ਇਹ ਅਸੰਭਵ ਕਾਰਜ ਕਰਨ ਵਿਚ ਸਫਲ ਰਹੇ। ਜਾਣ ਵਾਲੇ ਡੈਲੀਗੇਟਾਂ ਨੂੰ ਯੂਨੀਵਰਸਿਟੀ ਵਲੋਂ ਹਰ ਇਕ ਨੂੰ ਵਖਰੀ ਵੱਖਰੀ ਚਿੱਠੀ ਆਈ, ਜੋ ਦਿੱਲੀ ਵਾਲੀ ਕਮੇਟੀ ਦੀ ਸਿਫਾਰਸ਼ ਤੇ ਅੰਤਮ ਰੂਪ ਵਿਚ ਅਮਰੀਕਾ 'ਚ ਮਨਜ਼ੂਰੀ ਨਾਲ ਜਾਰੀ ਕੀਤੀ ਗਈ। ਉਸ ਦੇ ਆਧਾਰ ਤੇ ਅਮਰੀਕਾ ਅੰਬੈਸੀ ਵਲੋਂ ਵੀਜ਼ਾ ਮਿਲਿਆ। ਕੋਈ ਸਵਾ ਸੌ ਡੈਲੀਗੇਟ ਇਕ ਜਹਾਜ਼ ਵਿਚ ਸ਼ਿਕਾਗੋ ਪਹੁੰਚੇ, ਜੋ ਅੱਗੋਂ ਮਿਲਵਾਇਕੀ ਪਹੁੰਚਾਏ ਗਏ। ਡੈਲੀਗੇਟਾਂ ਦੀਆਂ ਟਿਕਟਾਂ ਅਤੇ ਹੋਰ ਖਰਚੇ ਜਾਂ ਉਹਨਾਂ ਆਪ ਦਿਤੇ ਜਾਂ ਕਿਸੇ ਸੰਸਥਾ ਨੇ ਦਿਤੇ। ਇਕ ਹਫਤਾ ਤਕ ਵੀਜ਼ੇ ਲਗਦੇ ਰਹੇ। ਜਾਣ ਵਾਲਿਆਂ ਵਿਚ ਪ੍ਰਸਿਧ ਵਿਦਵਾਨ, ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰ, ਰੈਵੇਨਿਊ ਕਮਿਸ਼ਨਰ, ਸਿਰਕੱਢ ਲੇਖਕ, ਪੱਤਰਕਾਰ, ਜੱਜ, ਆਰਥਕ ਸਲਾਹਕਾਰ, ਪ੍ਰਬੰਧਕ ਅਧਿਕਾਰੀ, ਕੇਂਦਰ ਅਤੇ ਪੰਜਾਬ ਦੇ ਮੰਤਰੀਗਣ ਅਤੇ ਹੋਰ ਲੋਕ ਸ਼ਾਮਲ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੁਖ ਮਹਿਮਾਨ ਵਜੋਂ ਆਦਰ ਸਹਿਤ ਬੁਲਾਇਆ ਗਿਆ ਸੀ। ਉਹਨਾਂ ਦੇ ਹਜ਼ੂਰੀ ਜਥੇ ਨੇ ਵੱਖਰੇ ਵੀਜ਼ੇ ਅੱਗੇ ਹੀ ਲੁਆਏ ਹੋਏ ਸਨ ਅਤੇ ਉਹ ਪਹਿਲਾਂ ਹੀ ਅਮਰੀਕਾ ਕੈਨੇਡਾ ਦੇ ਦੌਰੇ ਤੇ ਸਨ। ਅਮਰੀਕਾ ਵਿਚ ਹੀ ਰਹਿੰਦੇ ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਦਾ ਵੀ ਦਰਸ਼ਨ ਸਿੰਘ ਪਰਿਵਾਰ ਨਾਲ ਪੁਰਾਣਾ ਸੰਬੰਧ ਹੈ, ਉਹ ਵੀ ਜਥੇ ਸਹਿਤ ਆਏ ਸਨ। ਇਕ ਸਮਾਗਮ ਵਿਸ਼ਵ ਪੰਜਾਬੀ ਕਾਨਫਰੰਸ ਦਾ ਸੀ, ਇਕ 'ਸ. ਕਰਤਾਰ ਸਿੰਘ ਧਾਲੀਵਾਲ ਪ੍ਰੋਫੈਸਰਸ਼ਿਪ' ਦੀ ਸਥਾਪਨਾ ਸੰਬੰਧੀ ਯੂਨੀਵਰਸਿਟੀ ਵਲੋਂ ਸੀ। ਇਹ ਦੋਵੇਂ ਕਾਰਜ ਨਾਲੋ-ਨਾਲ ਚਲ ਰਹੇ ਸਨ। ਕਾਨਫਰੰਸ ਦੇ ਮੁੱਖ ਥੀਮ "ਪੰਜਾਬੀਅਤ ਦਾ ਵਿਸ਼ਵ ਵਿਆਪੀ ਪਰਿਪੇਖ—Punjabiat : A Global Perspective" ਦੇ ਅੰਤਰਗਤ ਕੋਈ ਦੋ ਦਰਜਨ ਪਰਚੇ ਪੜ੍ਹੇ ਗਏ।

ਏਡੇ ਵਿਸ਼ਾਲ ਕਾਰਜ-ਕ੍ਰਮ ਨੂੰ ਸਿਰੇ ਚਾੜ੍ਹਨ ਵਾਸਤੇ ਅਥਾਹ ਸਾਧਨ ਚਾਹੀਦੇ ਹਨ। ਬਹੁਤ ਬਾਰੀਕ ਵਿਓਂਤਬੰਦੀ, ਤਿਆਰੀ ਅਤੇ ਤਾਲਮੇਲ ਚਾਹੀਦਾ ਹੈ। ਮਾਇਆ ਦੇ ਨਾਲ ਕੁਝ ਬਹੁਤ ਚੰਗੀਆਂ ਪ੍ਰਾਪਤੀਆਂ ਵੀ ਹੁੰਦੀਆਂ ਹਨ, ਕੁਝ ਸੁਯੋਗ ਵਿਅਕਤੀ ਵੀ ਚਾਹੀਦੇ ਹਨ। ਇਹਨਾਂ ਅਵਸਰਾਂ ਤੇ ਖਾਮੀਆਂ ਵੀ ਰਹਿ ਜਾਂਦੀਆਂ ਹਨ। ਕੁਝ ਬੰਦੇ ਖੁਸ਼ ਹੋ ਜਾਂਦੇ ਹਨ ਕੁਝ ਨਾਰਾਜ਼ ਵੀ। ਪਰ ਜੇ ਅਸੀਂ ਇਸ ਵਿਸ਼ਾਲ ਕਾਰਜ ਨੂੰ ਸਮੁੱਚ ਦੇ ਰੂਪ ਵਿਚ ਵੇਖੀਏ ਵਿਚਾਰੀਏ ਤਾਂ ਅੰਦਾਜ਼ਾ ਲਗੇਗਾ ਕਿ ਇਹ ਕਿੱਡਾ ਅਸੰਭਵ ਵਰਗਾ ਕਾਰਜ ਹੈ।

ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਅਮਰੀਕਾ ਜਾਣ ਦੀ ਖਿੱਚ ਸ਼ਾਇਦ ਬਹੁਤ ਜ਼ਿਆਦਾ ਹੈ। ਇਸ ਵਾਸਤੇ ਇਹ ਕਾਨਫਰੰਸ ਕੁਝ ਜ਼ਿਆਦਾ ਹੀ ਚਰਚਾ ਦਾ ਵਿਸ਼ਾ ਬਣੀ ਹੈ। ਕੁਝ ਲੋਕ ਹੁੰਦੇ ਹਨ ਜੋ ਮਾੜੀ ਗੱਲ ਨਾ ਸੋਚ ਸਕਦੇ ਹਨ ਨਾ ਮਾੜੀ ਲਿਖ ਸਕਦੇ

ਹਨ । ਕੁਝ ਹਨ ਜੋ ਚੰਗੀ ਲਿਖ ਹੀ ਨਹੀਂ ਸਕਦੇ । ਇਸ ਵਾਰ ਕੁਝ ਪਿਛਲੇ ਕਿਸਮ ਦੇ ਲੋਕਾਂ ਦਾ ਹੱਥ ਉਤੇ ਰਿਹਾ ਹੈ । ਏਨੇ ਪੇਪਰ ਪੜ੍ਹੇ ਗਏ । ਉਹਨਾਂ ਤੇ ਚਰਚਾ ਵੀ ਕੁਝ ਹੋਈ, ਪਰ ਰਿਪੋਰਟਿੰਗ ਵਿਚ ਇਹਨਾਂ ਵਿਚ ਜਾਣ ਦੀ ਲੋੜ ਨਹੀਂ ਸਮਝੀ ਗਈ । ਵਿਸ਼ਵ ਪੱਧਰ ਦੀ ਕਾਨਫਰੰਸ ਤੇ ਗਲੀ ਮੁਹੱਲੇ ਦੀ ਭਾਸ਼ਾ ਵਿਚ ਗੱਲਾਂ ਲਿਖੀਆਂ ਗਈਆਂ। ਸਾਡਾ ਇਥੇ ਇਹ ਲਿਖਣ ਦਾ ਇਹ ਭਾਵ ਨਹੀਂ ਕਿ ਇਸ ਕਾਨਫ਼ਰੰਸ ਵਿਚ ਨੁਕਸ ਨਹੀਂ ਸਨ ਅਸੀਂ ਤਾਂ ਇਹ ਕਹਿੰਦੇ ਹਾਂ ਕਿ ਚੰਗੀਆਂ ਗੱਲਾਂ ਦੀ ਰਿਪੋਰਟਿੰਗ ਵੀ ਕਰੋ । ਅਸੀਂ ਇਥੇ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦੇ ਅਤੇ ਨਾ ਹੀ ਪ੍ਰਬੰਧਕਾਂ ਵਲੋਂ ਜੁਆਬ ਦੇਣਾ ਚਾਹੁੰਦੇ ਹਾਂ । ਅਸੀਂ ਤਾਂ ਬੈਂਕਾਕ ਕਾਨਫ਼ਰੰਸ ਦੀ ਸੰਤੁਲਤ ਪੜਚੋਲ ਵਿਚ ਨੁਕਸ ਵੀ ਦੱਸੇ ਸਨ । ਸਾਡਾ ਹੁਣ ਵੀ ਮਤ ਹੈ ਕਿ ਨੁਕਸ ਦੱਸਣ ਵਾਲਾ ਹਿਤੈਸ਼ੀ ਹੀ ਹੁੰਦਾ ਹੈ, ਪਰ ਲੋਕਾਂ ਸਾਹਮਣੇ ਚੰਗੀਆਂ ਗੱਲਾਂ ਅਥਵਾ ਪ੍ਰਾਪਤੀਆਂ ਵੀ ਜਾਣੀਆਂ ਚਾਹੀਦੀਆਂ ਹਨ । ਅਸੀਂ ਤਾਂ ਸਮਝਦੇ ਹਾਂ ਕਿ ਹੁਣ ਭਾਵੇਂ ਕੁਝ ਵੀ ਕਿਹਾ-ਸੁਣਿਆ-ਲਿਖਿਆ ਜਾਵੇ, ਇਸ ਕਾਨਫ਼ਰੰਸ ਦੇ ਦੂਰ-ਰਸ ਸਿੱਟੇ ਨਿਕਲਣਗੇ, ਜੋ ਹੌਲੀ ਹੌਲੀ ਲੋਕਾਂ ਸਾਹਮਣੇ ਆਉਣਗੇ ।

—ਜਗਦੀਸ਼ ਸਿੰਘ

## ਦੁਗਲ ਨਈਅਰ ਵਧਾਈਆਂ

ਪੰਜਾਬੀ ਦੇ ਪਰਸਿਧ ਕਹਾਣੀਕਾਰ ਸ. ਕਰਤਾਰ ਸਿੰਘ ਦੁਗਲ ਨੂੰ ਭਾਰਤ ਸਰਕਾਰ ਵਲੋਂ ਪਾਰਲੀਮੈਂਟ (ਰਾਜ ਸਭਾ) ਦਾ ਮੈਂਬਰ ਮਨੋਨੀਤ ਕੀਤਾ ਗਿਆ ਹੈ । ਦੁਗਲ ਸਾਹਿਬ ਨੇ ਲਗਾਤਾਰ ਪੰਜਾਬ ਸਾਹਿਤ ਦੀ ਸਾਧਨਾ ਕੀਤੀ ਹੈ । ਆਪਣੇ ਜੀਵਨ ਵਿਚ ਉਹਨਾਂ ਵਡੀਆਂ ਤੋਂ ਵਡੀਆਂ ਪਦਵੀਆਂ ਅਤੇ ਮਾਨ ਸਨਮਾਨ ਪ੍ਰਾਪਤ ਕੀਤੇ ਹਨ । ਅਸੀਂ ਆਸ ਰਖਦੇ ਹਾਂ ਕਿ ਜੀਵਨ ਦੇ ਵਿਸ਼ਾਲ ਅਨੁਭਵ ਨੂੰ ਉਹ ਪਾਰਲੀਮੈਂਟ ਦੇ ਮੰਚ ਰਾਹੀਂ ਹੋਰ ਵੀ ਸਾਰਥਕ ਰੂਪ ਵਿਚ ਵਰਤ ਕੇ ਪੰਜਾਬ ਦੀ ਸੇਵਾ ਕਰਨਗੇ । ਇਸ ਤਰ੍ਹਾਂ ਹੀ ਪ੍ਰਸਿਧ ਪਤਰਕਾਰ ਕੁਲਦੀਪ ਨਈਅਰ ਵੀ ਰਾਜ ਸਭਾ ਦੇ ਮੈਂਬਰ ਨਿਯੁਕਤ ਕੀਤੇ ਗਏ ਹਨ । ਦੋਹਾ ਪੰਜਾਬੀ ਸਜਨਾਂ ਨੂੰ ਵਧਾਈਆਂ ।

## ਸੰਤ ਸਿੰਘ ਸੇਖੋਂ !

ਪ੍ਰਿੰਸੀਪਲ ਸੰਤ ਸਿੰਘ ਸੇਖੋਂ ੭ ਅਕਤੂਬਰ ਨੂੰ ਜੀਵਨ ਦੇ ਨੱਬੇਵੇਂ ਸਾਲ ਵਿਚ ਸਦੀਵੀ ਵਿਛੋੜਾ ਦੇ ਗਏ ਹਨ । ਉਨ੍ਹਾਂ ਦੇ ਜਾਣ ਨਾਲ ਪੰਜਾਬੀ ਸਾਹਿਤਕਾਰੀ ਦਾ ਇਕ 'ਯੁਗ' ਸਮਾਪਤ ਹੋ ਗਿਆ ਹੈ ।

ਪ੍ਰਸਿਧ ਪੰਜਾਬੀ ਅਧਿਆਪਕਾਂ ਦੀਆਂ ਦੋ ਪੀੜ੍ਹੀਆਂ ਸਖੋਂ ਸਾਹਿਬ ਨੂੰ ਗੁਰੂ ਮੰਨਦੀਆਂ ਹਨ । ਵੀਹ ਸਾਲ ਉਹਨਾਂ ਖਾਲਸਾ ਕਾਲਜ ਅੰਮ੍ਰਿਤਸਰ ਵਿਚ, ਅਤੇ ਅੱਠ ਸਾਲ ਗੁਰੂਸਰ ਸੁਧਾਰ ਕਾਲਜ ਵਿਚ ਅੰਗਰੇਜ਼ੀ ਪੜ੍ਹਾਈ । ਉਹ ਫਤਹਿਗੜ੍ਹ ਸਾਹਿਬ, ਪਟਿਆਲਾ ਅਤੇ ਜੰਡਿਆਲਾ ਦੇ ਕਾਲਜਾਂ ਵਿਚ ਪ੍ਰਿੰਸੀਪਲ ਰਹੇ । ਖਾਲਸਾ ਕਾਲਜ ਜਲੰਧਰ ਦੇ ਗੈਸਟ ਟੀਚਰ ਰਹੇ । ਦੇਸ਼ ਭਗਤ ਯਾਦਗਾਰ ਜਲੰਧਰ ਦੇ ਬਾਨੀ ਮੈਂਬਰ ਰਹੇ । ਉਹਨਾਂ ਪੰਜਾਬੀ ਸਾਹਿਤ ਦੀ ਹਰ ਵੰਨਗੀ ਕਵਿਤਾ ਤੋਂ ਲੈ ਕੇ ਨਾਵਲ ਤਕ ਹੱਥ ਅਜ਼ਮਾਇਆ । ਉਹਨਾਂ ਕਹਾਣੀ, ਇਕਾਂਗੀ, ਨਾਟਕ, ਨਾਵਲ, ਸਵੈ-ਜੀਵਨੀ, ਆਲੋਚਨਾ ਅਤੇ ਅਨੁਵਾਦ ਦੀਆਂ ਕੋਈ ੩। ਮੁੱਲਵਾਨ ਪੁਸਤਕਾਂ ਲਿਖੀਆਂ । ਇਹਨੇ ਵਿਚ ਬਚਿਤਰ ਨਾਟਕ ਅਤੇ ਹੀਰ ਦਾ ਅੰਗਰੇਜ਼ੀ ਵਿਚ ਅਨੁਵਾਦ ਵੀ ਸ਼ਾਮਲ ਹੈ । ਸੇਖੋਂ ਸਾਹਿਬ ਬਹੁ-ਪੱਖੀ ਸ਼ਖ਼ਸੀਅਤ ਦੇ ਮਾਲਕ ਸਨ । ਉਹਨਾਂ ਦੇ ਵਿਚਾਰ ਰਾਜਨੀਤਕ ਅਤੇ ਸਾਹਿਤਕ ਵੀ ਕਈਆਂ ਨਾਲ ਨਹੀਂ ਸਨ ਮਿਲਦੇ, ਪਰ ਉਹ ਆਪਣੀ ਗੱਲ ਪ੍ਰਤੀ ਵਫਾਦਾਰ ਸਨ । ਉਹ ਬਹੁ-ਪੱਖੀ ਸ਼ਖਸ਼ੀਅਤ ਸਨ ।

ਉਹਨਾਂ ਦੇ ਇਕ ਇਕਾਂਗੀ ਪਾਤਰ ਦੇ ਨਾਂਅ ਤੇ ਉਹ ਪੰਜਾਬੀ ਸਾਹਿਤ ਦਾ ਬਾਬਾ ਬੋਹੜ ਵੀ ਅਖਵਾਏ । ਉਹਨਾਂ ਨੂੰ ਪੰਜਾਬ ਸਰਕਾਰ, ਸਾਹਿਤ ਅਕੈਡਮੀ ਅਤੇ ਭਾਰਤੀ ਭਾਸ਼ਾ ਪ੍ਰੀਸ਼ਦ ਨੇ ਪੁਰਸਕਾਰ ਅਰਪਿਤ ਕੀਤੇ । ਭਾਰਤ ਸਰਕਾਰ ਨੇ ਪਦਮ ਸ਼੍ਰੀ ਅਤੇ ਪੰਜਾਬੀ ਯੂਨੀਵਰਸਿਟੀ ਨੇ ਡੀ. ਲਿਟ ਮਾਨਾਰਥ ਡਿਗਰੀ ਨਾਲ ਸਨਮਾਨਿਆ । ਵਿਚਾਰਧਾਰਾ ਦੇ ਵਖਰੇਵੇਂ ਦੇ ਬਾਵਜੂਦ ਉਹਨਾਂ ਨੂੰ ਬੁਲੰਦ ਸ਼ਖਸੀਅਤ ਸਾਹਿਤਕਾਰ ਮੰਨਿਆ ਗਿਆ ਹੈ । ਅਸੀਂ ਸਮੁਚੇ ਪੰਜਾਬੀ ਜਗਤ ਦੇ ਗ਼ਮ ਵਿਚ ਸ਼ਰੀਕ ਹਾਂ ।

—ਜਗਦੀਸ਼ ਸਿੰਘ

---

ਨਦੀਆਂ ਨੀਰ ਰਹਿਣ ਨਿਤ ਤਾਰੂ,
ਇਹ ਕਦੀ ਨਾ ਹੋਵਣ ਹਲਕੇ ।
ਜੋ ਜਲ ਅਜ ਗਿਆ ਇਸ ਰਾਹੀਂ,
ਸੋ ਫੇਰ ਨਾ ਆਵੇ ਭਲਕੇ ।
ਏਵੇਂ ਰਹਿਗੁ ਜਹਾਨ ਵਸੇਂਦਾ,
ਪਰ ਅਸੀਂ ਨ ਬਹਿਸਾਂ ਰਲਕੇ ।
'ਹਾਸ਼ਮ' ਕੌਣ ਕਰਗੁ ਦਿਲਬਰੀਆਂ,
ਇਸ ਖ਼ਾਕ ਮਿੱਟੀ ਵਿਚ ਰਲਕੇ ।

(ਵਿਸਕਾਨਸਿਨ ਯੂਨੀਵਰਸਿਟੀ ਮਿਲਵਾਇਕੀ ਯੂ. ਐਸ. ਏ. ਵਿਚ ਪੰਜਵੀਂ ਵਿਸ਼ਵ ਪੰਜਾਬੀ ਕਾਨਫਰੰਸ ਪੜ੍ਹਿਆ ਗਿਆ ਪਰਚਾ)

# ਨਾਮਧਾਰੀ ਲਹਿਰ ਦੀ ਦੇਣ ਅਤੇ ਇਸ ਦਾ ਸੰਸਾਰ ਇਨਕਲਾਬੀ ਲਹਿਰਾਂ ਉਤੇ ਅਸਰ

## (ਗ਼ਦਰ ਪਾਰਟੀ ਦੇ ਵਿਸ਼ੇਸ਼ ਹਵਾਲੇ ਨਾਲ)

—ਜਗਦੀਸ਼ ਸਿੰਘ 'ਵਰਿਆਮ'

ਮਿਲਵਾਇਕੀ (ਅਮਰੀਕਾ) ਵਿਚ ਇਹ ਵਿਸ਼ਵ ਪੰਜਾਬੀ ਕਾਨਫਰੰਸ ਉਦੋਂ ਹੋ ਰਹੀ ਹੈ ਜਦੋਂ ਭਾਰਤ ਦੀ ਆਜ਼ਾਦੀ ਦੀ ਅਰਧ ਸ਼ਤਾਬਦੀ ਮਨਾਈ ਜਾ ਰਹੀ ਹੈ। ਅਜ ਭਾਰਤ ਅਤੇ ਪਾਕਿਸਤਾਨ ਵਿਚ ਇਸ ਅਰਧ ਸ਼ਤਾਬਦੀ, ਨਿਸਫ ਸਦੀ ਜਾਂ ਗੋਲਡਨ ਜੁਬਲੀ ਨੂੰ ਆਪਣੇ ਆਪਣੇ ਢੰਗ ਨਾਲ ਮਨਾਉਣ ਦੇ ਜਤਨ ਹੋ ਰਹੇ ਹਨ। ਪੰਜਾਬੀਆਂ ਨੇ ਇਸ ਆਜ਼ਾਦੀ ਦੀ ਆਮਦ ਵਾਸਤੇ ਸਭ ਤੋਂ ਵਧ ਚੜ੍ਹ ਕੇ ਕੁਰਬਾਨੀਆਂ ਕੀਤੀਆਂ ਹਨ, ਭਾਵੇਂ ਇਹਨਾਂ ਦਾ ਮੁੱਲ ਪੁਆਉਣਾ ਇਹਨਾਂ ਨੂੰ ਨਹੀਂ ਆਇਆ। ਇਹ ਗੱਲ ਬਹੁਤ ਹੀ ਚੰਗੀ ਹੈ ਕਿ ਯੂ. ਐਸ. ਏ. ਵਿਚ ਹੋ ਰਹੀ ਪੰਜਾਬੀਆਂ ਦੀ ਇਸ ਵਿਸ਼ਵ ਕਾਨਫਰੰਸ ਵਿਚ ਪੰਜਾਬ ਦੇ ਮਹਾਨ ਆਜ਼ਾਦੀ ਸੰਗਰਾਮੀਆਂ ਨੂੰ ਵੀ ਯਾਦ ਕੀਤਾ ਜਾ ਰਿਹਾ ਹੈ। ਇਸ ਸਮੇਂ ਜਦੋਂ ਸਾਂਝੇ ਪੰਜਾਬ ਦੇ ਨਕਸ਼ ਪਛਾਨਣ ਦੇ ਜਤਨ ਹੋ ਰਹੇ ਹਨ ਤਾਂ ਪੰਜਾਬ ਦੇ ਸਾਂਝੇ ਨਾਇਕਾਂ, ਹੀਰੋਆਂ, ਨੂੰ ਅਕੀਦਤ ਪੇਸ਼ ਕਰਨ ਦੇ ਪਰਸੰਗ ਵਿਚ ਨਾਮਧਾਰੀ ਜਾਂ ਕੂਕਾ ਲਹਿਰ ਦੀ ਦੇਣ ਬਾਰੇ ਇਹ ਪਰਚਾ ਪੰਜਾਬੀਆਂ ਦੇ ਆਪਣੇ ਸੂਰਬੀਰ ਪੂਰਵਜਾਂ ਨੂੰ ਨਮਸਕਾਰ ਹੀ ਹੈ ਜਿਨਾਂ ਸਿਰ ਦੇ ਕੇ ਸਿਰੜ ਕਾਇਮ ਰਖੇ।

ਅਜਿਹਾ ਕਰਦਿਆਂ ਅਸੀਂ ਸ਼ਹੀਦ ਭਗਤ ਸਿੰਘ ਦੇ ਸ਼ਬਦਾਂ ਨੂੰ ਹੀ ਅਮਲੀ ਜਾਮਾ ਪਹਿਨਾ ਰਹੇ ਹਾਂ। ਉਹਨਾਂ ਲਿਖਿਆ ਸੀ--

"ਕੂਕਾ ਲਹਿਰ ਦਾ ਇਤਿਹਾਸ ਹਾਲੇ ਤਕ ਲੋਕਾਂ ਸਾਹਵੇਂ ਨਹੀਂ ਆਇਆ। ਕਿਸੇ ਨੇ ਇਸ ਨੂੰ ਅਹਿਮੀਅਤ ਵਾਲਾ ਨਹੀਂ ਸਮਝਿਆ। ਅਸੀਂ ਕੂਕਿਆਂ ਨੂੰ ਭੁਲੜ ਅਤੇ ਮੂਰਖ ਕਹਿ ਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਜਾ ਲੋਭ ਲਈ ਉਹਨਾਂ ਜਾਨਾਂ ਦਿਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਵਿਖਾ ਸਕਦੇ ਸਾਂ, ਪਰ ਉਹਨਾਂ ਦੀ ਮੂਰਖਤਾ ਵਿਚ ਵੀ ਦੇਸ਼ ਪਰੇਮ ਕੁਟ ਕੁਟ ਕੇ ਭਰਿਆ ਹੋਇਆ ਸੀ। ਉਹ ਤਾਂ ਤੋਪ ਦੇ ਦਹਾਨੇ ਸਾਹਮਣੇ ਹੋਣ ਸਮੇਂ ਵੀ ਹੱਸ ਦਿੰਦੇ ਸਨ ਤੇ ਅਨੰਦ ਨਾਲ "ਸਤਿ ਸ੍ਰੀ ਅਕਾਲ" ਦੇ ਅਕਾਸ਼ ਗੁੰਜਾਊ ਜੈਕਾਰਿਆਂ ਨਾਲ ਆਕਾਸ਼ ਪਾਤਾਲ ਇਕ ਕਰ ਦਿੰਦੇ ਸਨ। ਉਹਨਾਂ ਦੇ ਮੱਥਿਆਂ ਉਤੇ ਦੁਖ ਫਿਕਰ ਜਾਂ ਪਰਛਾਵੇਂ ਦੀ ਰੇਖਾ ਵੀ ਨਹੀਂ ਦਿਸਦੀ ਸੀ। ਕੀ ਉਹ ਭੁਲ ਜਾਣ ਵਾਲੇ ਹਨ ? ਉਹਨਾਂ ਦਾ ਅਪਰਾਧ ਸ਼ਾਇਦ ਅਸਫਲਤਾ ਤੋਂ ਬਿਨਾਂ ਕੁਝ ਵੀ ਨਹੀਂ ਸੀ, ਪਰ ਸਕਾਟਲੈਂਡ ਦਾ ਬਹਾਦਰ ਵਿਲੀਅਮ ਵਾਲਿਸ ਵੀ ਤਾਂ ਅਸਫਲ ਹੋ ਕੇ ਮੌਤ ਦੀ ਸਜ਼ਾ ਦਾ ਭਾਗੀ ਬਣ ਗਿਆ ਸੀ। ਉਸਦੀ ਤਾਂ ਅੱਜ ਸਾਰਾ ਇੰਗਲੈਂਡ ਪੂਜਾ ਕਰਦਾ ਹੈ। ਫਿਰ ਸਾਡੇ ਅਸਫਲ ਦੇਸ਼ ਭਗਤ ਹੀ ਇਸ ਤਰ੍ਹਾਂ ਕਿਉਂ ਭੁਲਾ ਕੇ ਘੁੱਪ ਹਨੇਰੇ ਵਿਚ ਸੁੱਟ ਦਿਤੇ ਜਾਂਦੇ ਹਨ ?

ਅਸੀਂ ਸਮਝਦੇ ਹਾ ਕਿ ਸਾਡੇ ਲਈ ਦੇਸ਼ ਵਾਸਤੇ ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਬੜੀ ਵੱਡੀ ਅਹਿਸਾਨ ਫਰਾਮੋਸ਼ੀ ਹੋਵੇਗੀ। ਅਸੀਂ ਉਹਨਾਂ ਦੀ ਯਾਦ ਵਿਚ ਕੋਈ ਵੱਡਾ ਥੰਮ ਨਹੀਂ ਖੜ੍ਹਾ ਕਰ ਸਕਦੇ ਤਾਂ ਕੀ ਆਪਣੇ ਦਿਲ ਵਿਚ ਥੋਹੜੀ ਜਿਹੀ ਥਾਂ ਦੇਣੋਂ ਵੀ ਝਿਜਕੀਏ ?"[1]

ਨਾਮਧਾਰੀ ਸਮਾਜ ਮੂਲ ਰੂਪ ਵਿਚ ਇਕ ਧਾਰਮਕ-ਸਮਾਜਕ ਭਾਈਚਾਰਾ ਹੈ। ਇਸ ਦਾ ਧਾਰਮਕ, ਆਰਥਕ, ਸਮਾਜਕ ਸੁਧਾਰਾਂ ਵਿਚ ਮਹੱਤਵ-ਪੂਰਨ ਯੋਗਦਾਨ ਹੈ। ਸਭਿਆਚਾਰਕ ਖੇਤਰ ਵਿਚ ਸੰਗੀਤ ਜਿਹੀ ਕਲਾ ਨੂੰ ਸੰਭਾਲਣ ਅਤੇ ਵਿਕਸਤ ਕਰਨ ਵਿਚ ਅਤੇ ਖੇਲ ਜਗਤ ਵਿਚ ਇਹਨਾਂ ਦੀ ਭਾਰੀ ਦੇਣ ਹੈ, ਪਰ ਦੇਸ਼ ਦੀ ਆਜ਼ਾਦੀ ਵਾਸਤੇ ਕੀਤੀ ਅਗਵਾਈ ਅਤੇ ਇਸ ਵਾਸਤੇ ਤਾਰੇ ਮੁੱਲ ਨੇ ਇਹਨਾਂ ਨੂੰ ਦੁਨੀਆ ਦੀਆਂ ਪ੍ਰਮੁਖ ਇਨਕਲਾਬੀ ਲਹਿਰਾਂ ਵਿਚ ਲਿਆ ਖੜ੍ਹਾ ਕੀਤਾ ਹੈ। ਸੰਨ ੧੮੫੭ ਦੀ ਵਿਸਾਖੀ ਤੋਂ ਲੈ ਕੇ ਇਹ ਲੋਕਾਂ ਦੇ ਧਿਆਨ ਵਿਚ ਇਕ ਜਥੇਬੰਦ ਅਨੁਸ਼ਾਸਤ ਤਨਜ਼ੀਮ ਵਜੋਂ ਪ੍ਰਗਟ ਹੋਈ ਜਦੋਂ ਇਸ ਦੇ ਜਨਕ ਸਤਿਗੁਰੂ ਰਾਮ ਸਿੰਘ ਜੀ ਨੇ 'ਨਾਮਧਾਰੀ ਸੰਤ ਖਾਲਸਾ' ਦੀ ਸਾਜਨਾ ਕੀਤੀ।

ਸਤਿਗੁਰੂ ਰਾਮ ਸਿੰਘ ਨਾਮਧਾਰੀ ਜਾਂਕੂਕਾ ਤਹਿਰੀਕ[2] ਦੇ ਬਾਨੀ ਸੰਨ। ੧੮੧੬ ਈਸਵੀ ਦੀ ਬਸੰਤ ਪੰਚਮੀ ਨੂੰ ਲੁਧਿਆਣਾ ਜ਼ਿਲੇ ਦੇ ਪਿੰਡ ਰਾਈਆਂ ਵਿਚ ਜਨਮੇ। ਕਰਮ ਖੇਤਰ ਉਹਨਾਂ ਇਸੇ ਹੀ ਪਿੰਡ ਦੇ ਖੇਤਰ ਵਿਚ ਪਿੰਡ ਭੈਣੀ ਸਾਹਿਬ ਨੂੰ ਬਣਾਇਆ। ਜਵਾਨੀ ਉਹਨਾਂ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫ਼ੌਜ ਵਿਚ ਬਿਤਾਈ। ਐਂਗਲੋ ਸਿੱਖ ਵਾਰ ਤਕ ਉਹਨਾਂ ਛੀੜਾਂ ਦੇ ਸਿੱਖੀ ਚਰਿਤਰ ਦੇ ਪਤਨ ਨੂੰ ਤੱਕਿਆ ਅਤੇ ਫੇਰ ਆਜ਼ਾਦ ਪੰਜਾਬ ਦੇ ਖਾਲਸਾ ਰਾਜ ਦੇ ਖਾਤਮੇ ਨੂੰ ਵੇਖਿਆ। ਉਹਨਾਂ ਇਸ ਸਾਹਸਤ-ਹੀਣ ਹੋਈ ਕੌਮ ਦੀ ਮੁੜ ਉਸਾਰੀ ਲਈ ਲੱਕ ਬੰਨ੍ਹਿਆ। ਥੋਹੜੇ ਸਮੇਂ ਵਿਚ ਹੀ ਭੈਣੀ ਸਾਹਿਬ ਦੇ ਰੇਤ ਦੇ ਟਿਬਿਆਂ ਚੋਂ ਉਠੀ ਗੁਰੂ ਰਾਮ ਸਿੰਘ ਜੀ ਦੀ ਆਜ਼ਾਦੀ ਦੀ ਲਲਕਾਰ ਨੇ ਪੰਜਾਬ ਨੂੰ ਹਲੂਣਿਆ ਅਤੇ ਇਹ ਲਲਕਾਰ ਅੰਤ ਨੂੰ ਦੇਸ਼ ਦੀਆਂ ਹੱਦਾਂ ਟੱਪ ਕੇ ਇੰਗਲੈਂਡ, ਰੂਸ, ਬਰਮਾ ਦੀਆਂ ਕੰਧਾਂ ਤਕ ਪਹੁੰਚੀ, ਅਤੇ ਜੇ ਗਹੁ ਨਾਲ ਵਾਚੀਏ ਤਾਂ ਅਫਰੀਕਾ ਮਹਾਂਦੀਪ ਤਕ ਵੀ ਇਸ ਦੀ ਪਛਾਣ ਹੋ ਜਾਵੇਗੀ।

ਭਾਰਤ ਦੀ ਆਜ਼ਾਦੀ ਦੀ ਜੰਗ ਵਿਚ ਦੋ ਪਰਮੁਖ ਵਿਚਾਰਧਾਰਾਵਾਂ ਸਪਸ਼ਟ ਦਿਸਦੀਆਂ ਰਹੀਆਂ ਹਨ। ਇਕ ਹੈ ਸ਼ਾਂਤਮਈ ਵਾਲੀ ਲਹਿਰ ਜਿਸ ਦੇ ਪਰਮੁਖ ਦਾਅਵੇਦਾਰ ਮਹਾਤਮਾ ਗਾਂਧੀ, ਪੰਡਿਤ ਨਹਿਰੂ ਅਤੇ ਕਾਂਗਰਸ ਦੇ ਹੋਰ ਨੇਤਾ ਬਣੇ। ਇਸ ਨੂੰ ਅਹਿੰਸਕ ਅੰਦੋਲਨ ਦਾ ਨਾਮ ਦਿਤਾ ਗਿਆ। ਦੂਸਰੀ ਹੈ ਹਥਿਆਰਬੰਦ ਸੰਘਰਸ਼ ਜਿਸ ਵਿਚ ਸ਼ਹੀਦ ਭਗਤ ਸਿੰਘ ਅਤੇ ਉਸਦੇ ਸਾਥੀ, ਗ਼ਦਰ ਪਾਰਟੀ, ਬੱਬਰ ਅਕਾਲੀ ਲਹਿਰ, ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਾਲੇ ਆਉਂਦੇ ਹਨ। ਇਹ ਦੋਨੋਂ ਤਰ੍ਹਾਂ ਦੀਆਂ ਲਹਿਰਾਂ ਨੇ ਪ੍ਰਭਾਵ ਨਾਮਧਾਰੀ ਲਹਿਰ ਤੋਂ ਪ੍ਰਾਪਤ ਕੀਤਾ ਅਤੇ ਦੋਵੇਂ ਹੀ ਵਿਚਾਰਧਾਰਾਵਾਂ ਵਾਲੇ ਨਾਮਧਾਰੀ ਲਹਿਰ ਦੇ ਸੂਰਬੀਰਾਂ ਸ਼ਹੀਦਾਂ ਨੂੰ ਅਕੀਦਤ ਦੀ ਨਜ਼ਰ ਨਾਲ ਵੇਖਦੇ ਰਹੇ ਹਨ। ਸ਼ਹੀਦ ਭਗਤ ਸਿੰਘ ਤਾਂ ਨਾਮਧਾਰੀ ਸਮਾਗਮਾਂ ਵਿਚ ਵੀ ਆਉਂਦੇ ਰਹੇ ਸਨ। ਦੁਆਬੇ ਦੇ ਪਰਸਿਧ ਪਿੰਡ ਮੁਠੱਡਾ ਵਿਚ ਮਾਲੇਰਕੋਟਲਾ ਦੇ ਸ਼ਹੀਦਾਂ ਦੀ ਯਾਦ ਵਿਚ ਰਚੇ ਸਮਾਗਮ ਵਿਚ ਸ਼ਹੀਦ ਦੇ ਪਿਤਾ ਸ. ਕਿਸ਼ਨ ਸਿੰਘ ਅਤੇ ਖੁਦ ਆਪ ਭਗਤ ਸਿੰਘ ਸ਼ਾਮਲ ਹੋਏ ਸਨ।

ਉਹਨਾਂ ਦੀਆਂ ਹੋਰ ਲਿਖਤਾਂ ਤੋਂ ਵੀ ਨਾਮਧਾਰੀ ਲਹਿਰ ਦਾ ਪ੍ਰਭਾਵ ਪ੍ਰਤੱਖ ਦਿਸਦਾ ਹੈ। ਪ੍ਰਮੁਖ ਕਾਂਗਰਸੀ ਆਗੂ ਅਤੇ ਭਾਰਤ ਦੇ ਪਹਿਲੇ ਰਾਸ਼ਟਰਪਤੀ, ਬਾਬੂ ਰਜਿੰਦਰ ਪ੍ਰਸਾਦ ਅਤੇ ਪੰਡਿਤ ਜਵਾਹਰ ਲਾਲ ਨੇ ਇਹ ਗੱਲ ਮੰਨੀ ਕਿ ਮਹਾਤਮਾ ਗਾਂਧੀਵਾਲਾ ਅਸਹਿਯੋਗ ਅੰਦੋਲਨ ਗੁਰੂ ਰਾਮ ਸਿੰਘ ਨੇ ਪੰਜਾਹ ਸਾਲ ਪਹਿਲਾਂ ਹੀ ਲਾਗੂ ਕੀਤਾ ਸੀ।[3]

ਦੁਆਬੇ ਵਿਚ ਚੱਲੀ ਬਬਰ ਅਕਾਲੀਆਂ ਦੀ ਤਹਿਰੀਕ ਹਥਿਆਰਬੰਦ ਤਹਿਰੀਕ ਸੀ। ਜੋ ਐਨ ਗਾਂਧੀਵਾਦੀ ਅਹਿੰਸਕ ਲਹਿਰ ਦੇ ਉਲਟ ਸੀ। ਇਹ ਬਬਰ ਅਕਸਰ ਗੁਪਤ ਸਰਗਰਮੀਆਂ ਕਰਦੇ ਸਨ। ਇਹਨਾਂ ਵਾਸਤੇ ਲੁਕਣ ਵਾਸਤੇ ਅਤੇ ਹੋਰ ਸਹਾਇਤਾ ਪ੍ਰਾਪਤ ਕਰਨ ਲਈ ਸ੍ਰੀ ਭੈਣੀ ਸਾਹਿਬ ਦੀ ਭੂਮੀ ਆਦਰਸ਼ਕ ਥਾਂ ਸੀ। ਜੁਲਾਈ ਮਹੀਨੇ ਦੀ ੧ ਤਾਰੀਖ ਬਬਰ ਰਤਨ ਸਿੰਘ ਦਾ ਸ਼ਹੀਦੀ ਦਿਵਸ ਹੈ। ਉਹ ਸੰਨ ੧੯੩੨ ਵਿਚ ਸ਼ਹੀਦ ਹੋਣ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਵਿਚ ਸੀ। ਪ੍ਰੀਤਮ ਸਿੰਘ ਪੰਛੀ ਦੀ ਪੁਸਤਕ 'ਟੁਕੜਿਆਂ ਵਿਚ ਵੰਡਿਆ ਆਦਮੀ'' ਦੇ ਪੰਨਾ ੨੭ ਤੇ ਇਕ ਦਿਲਚਸਪ ਵਿਵਰਨ ਹੈ—

"ਇਕ ਦਿਨ ਜੇਲ੍ਹ ਵਿਚੋਂ ਫ਼ਰਾਰ ਬੱਬਰ ਰਤਨ ਸਿੰਘ ਭੈਣੀ ਸਾਹਿਬ ਵਿਚੋਂ ਹੁੰਦਾ ਹੋਇਆ ਅਗੇ ਸਤਲੁਜ ਦਰਿਆ ਵਲ ਨਿਕਲ ਗਿਆ ਸੀ। ਉਦੋਂ ਅਸੀਂ ਸਕੂਲ ਤੋਂ ਬਾਹਰ ਜਾਮਣ ਦੇ ਦਰਖਤ ਹੇਠ ਵਿਛੇ ਤੱਪੜ ਤੇ ਦੁਪਹਿਰ ਨੂੰ ਆਰਾਮ ਕਰ ਰਹੇ ਸਾਂ। ਮੈਂ ਤੇ ਪ੍ਰੀਤਮ ਕੁਵੀ ਦੁਪਹਿਰ ਨੂੰ ਵੀ ਕਿਸੇ ਨਾ ਕਿਸੇ ਤਰ੍ਹਾਂ ਸਰਗਰਮ ਰਹਿੰਦੇ। ਅਸੀਂ ਦੇਖਿਆ ਇਕ ਮਧਰੇ ਜਿਹੇ ਕੱਦ ਦਾ ਬੰਦਾ ਬਗਲ ਵਿਚ ਰਾਇਫਲ ਦਬਾਈ ਅਗੇ ਟਿੱਬੇ ਵਲ ਵਧ ਰਿਹਾ ਹੈ। ਪੰਦਰਾਂ ਵੀਹ ਮਿੰਟ ਬਾਅਦ ਅਸੀਂ ਦੇਖਿਆ—ਵਾਇਸਰਾਏ ਲਾਰਡ ਲਿਨਲਿਥਗੋ ਦੇ ਘੋੜੇ ਨੂੰ ਹਰਾਉਣ ਵਾਲਾ ਟੱਟੂ ਰਤਨ ਸਿੰਘ ਵਲ ਨੂੰ ਵਧ ਰਿਹਾ ਹੈ। ਸਾਡਾ ਅਨੁਮਾਨ ਠੀਕ ਸੀ—ਰਤਨ ਸਿੰਘ ਨੂੰ ਪੁਲਿਸ ਦੇ ਪਿੱਛਾ ਕਰਨ ਕਾਰਨ ਭੈਣੀ ਸਾਹਿਬ ਕੁਝ ਦੇਰ ਰੁਕ ਕੇ ਰੋਟੀ ਖਾਣ ਦੀ ਵੀ ਫੁਰਸਤ ਨਹੀਂ ਦਿਤੀ। ਹੋ ਸਕਦਾ ਹੈ ਕੋਈ ਸਿੰਘ ਰਤਨ ਸਿੰਘ ਨੂੰ ਟੱਟੂ ਤੇ ਰੋਟੀ ਦੇਣ ਗਿਆ ਹੋਵੇ। ਬਾਅਦ ਵਿਚ ਸਾਡਾ ਅਨੁਮਾਨ ਠੀਕ ਨਿਕਲਿਆ। ਫਿਰ ਅਸੀਂ ਟੱਟੂ ਨੂੰ ਹਵਾ ਨਾਲ ਗੱਲਾਂ ਕਰਦਿਆਂ ਵਾਪਸ ਆਉਂਦਿਆਂ ਦੇਖਿਆ ਸੀ। ਇਸ ਤੋਂ ਝੱਟ ਬਾਅਦ ਸਕੂਲ ਦਾ ਮੈਦਾਨ ਪੁਲਿਸ ਛਾਉਣੀ ਬਣ ਗਿਆ। ਸਾਨੂੰ ਪੁਛਿਆ ਗਿਆ ਕਿ ਇਸ ਹੁਲੀਏ ਦਾ ਕੋਈ ਬੰਦਾ

ਇਧਰ ਤਾਂ ਨਹੀਂ ਗਿਆ ?

ਅਸੀਂ ਸਾਰਿਆਂ ਨੇ ਇਕਸੁਰ ਹੋ ਕੇ ਕਿਹਾ—ਨਹੀਂ। ਫਿਰ ਗੋਰੇ ਐਸ. ਪੀ. ਦੀ ਕੁਮਕ ਆਣ ਪੁਜੀ। ਉਸ ਨੂੰ ਝੱਬਰ ਦੀ ਸੂਝ-ਬੂਝ ਨੇ ਗਲਤ ਦਿਸ਼ਾ ਵੱਲ ਪਾ ਦਿਤਾ।

ਸ਼ਾਮ ਹੋ ਗਈ ਸੀ। ਅਸੀਂ ਦਰਿਆ ਵੱਲ ਹੁੰਦੀ ਫਾਇਰਿੰਗ ਸੁਣ ਸਕਦੇ ਸਾਂ। ਅਗਲੇ ਭਲਕ, "ਅੱਜ ਦੀ ਖ਼ਬਰ" ਮੋਟੇ ਮੋਟੇ ਰੇਤ ਦੇ ਅੱਖਰਾਂ ਵਿਚ ਟਿੱਬਿਆਂ ਵਿਚ ਇਕ ਫਰਾਰ ਦੇਸ਼ ਭਗਤ ਦੀ ਨਿਸ਼ਾਨਦੇਹੀ ਕਰ ਰਹੀ ਸੀ।"

* * * *

ਨਾਮਧਾਰੀ ਇਤਿਹਾਸ ਵਿਚ ਆਜ਼ਾਦੀ ਸੰਘਰਸ਼ ਦੀਆਂ ਦੋਹਵਾਂ ਵਿਚਾਰਧਾਰਾਵਾਂ ਦੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ। ਕਮਾਲ ਇਹ ਹੈ ਕਿ ਦੋਹਵਾਂ ਦਾ ਸੰਤੁਲਨ ਕਾਇਮ ਰਹਿੰਦਾ ਹੈ। ਇਹਨਾਂ ਦੋਹਾਂ ਵਿਚਾਰਧਾਰਾਵਾਂ ਬਾਰੇ ਸਤਿਗੁਰੂ ਰਾਮ ਸਿੰਘ ਜੀ ਦੇ ਆਪਣੇ ਵਿਚਾਰ ਕੀ ਹਨ ? ਇਹ ਦਿਲਚਸਪ ਉਤਸੁਕਤਾ ਵਾਲਾ ਪ੍ਰਸ਼ਨ ਹੈ ਪਰ ਇਸ ਦਾ ਉੱਤਰ ਵੀ ਇਤਿਹਾਸ ਦਿੰਦਾ ਹੈ। "ਜਿਸ ਦਿਨ ਮਾਲੇਰ-ਕੋਟਲਾ ਦੇ ਰੱਕੜ ਵਿਚ ਪਹਿਲੇ ਦਿਨ ੧੭ ਜਨਵਰੀ ੧੮੭੨ ਈਸਵੀ ਨੂੰ ਪਹਿਲਾ ਜਥਾ ਤੋਪਾਂ ਦੇ ਨਾਲ ਉਡਾਇਆ ਜਾ ਰਿਹਾ ਸੀ, ਉਸ ਦਿਨ ਸਤਿਗੁਰੂ ਰਾਮ ਸਿੰਘ ਲੁਧਿਆਣਾ ਦੇ ਕੋਲ ਸਿਆਹੜ ਪਿੰਡ ਵਿਚ ਆਏ ਹੋਏ ਸਨ ਇਸ ਪ੍ਰਸੰਗ ਵਿਚ ਬਾਬਾ ਸੰਤੋਖ ਸਿੰਘ ਜੀ ਦੇ ਅਣਛਪੇ ਗ੍ਰੰਥ "ਸਤਿਗੁਰੂ ਬਿਲਾਸ" ਵਿਚ ਵਰਨਣ ਮਿਲਦਾ ਹੈ, ਜੋ ਸਤਿਗੁਰੂ ਰਾਮ ਸਿੰਘ ਜੀ ਵਲੋਂ ਦੋਹਾਂ ਵਿਚਾਰਧਾਰਾਵਾਂ ਬਾਰੇ ਖਿਆਲ ਪ੍ਰਗਟ ਕਰਦਾ ਹੈ—

"ਸ੍ਰੀ ਸਤਿਗੁਰੂ ਸਿਆਹੜ ਉਤਰੇ ਹੋਏ ਸੇ। ਕਾਹਨ ਸਿੰਘ ਨੂੰ ਬਚਨ ਕੀਤਾ—ਦੇਖ ਤਾਂ ਤੋਪ ਭਰਮਾਰ ਹੈ। ਜਾਂ ਆਵਾਜ਼ਾ ਸੁਣਿਆ ਤਾਂ ਕਹਿਣ ਲਗਾ—ਤੋਪ ਭਰਮਾਰ ਹੈ। ਸਤਿਗੁਰੂ ਜੀ ਬਚਨ ਕੀਤਾ—ਚੜ੍ਹ ਗਏ ਹੈਂ, ਨਹੀਂ ਤਾਂ ਬੇਸਿਦਕ ਹੋਣਾ ਪੈਂਦਾ...ਹੁਣ ਚੰਗਾ ਹੋਇਆ। ਬਚਨ ਹੋਇਆ—ਦੋਇ ਸ਼ਸਤਰ ਹੈ...ਇਕ ਤਾ ਨੀਵਾਂ ਹੋਇ ਜਾਣਾ, ਦੂਜਾ ਇਹ ਹੈ...ਜੋ ਹਾਥ ਮੇਂ ਆਇ, ਭਾਵੇਂ ਛਿੱਤਰ ਹਾਥ ਮੇਂ ਆਇ ਜਾਇ ਤਾਂ ਅਗੇ ਨੂੰ ਜਾਇ, ਪਿਛੇ ਨਾ ਮੁੜੇ... ਸਿਰ ਭਾਵੇਂ ਜਾਏ। ਅਗੇ ਨੂੰ ਜਾਣਾ ਸੂਰਮੇ ਦਾ ਧਰਮ ਹੈ, ਪਰ ਨਿਮਖੀ ਕਾ ਸ਼ਸਤਰ ਬੱਡਾ ਹੈ।"[4]

'ਸੂਰਮੇ ਦਾ ਧਰਮ ਅਤੇ ਨਿਮਖੀ ਕਾ ਸ਼ਸਤਰ' ਦੀ ਵਰਤੋਂ ਵਿਚ ਨਾਮਧਾਰੀ ਸਿੱਖਾਂ ਨੇ ਸਿਖਰ ਦਾ ਕਮਾਲ ਵਿਖਾਇਆ। ਪ੍ਰਸਿਧ ਇਤਿਹਾਸਕਾਰ ਡਾ. ਫੌਜਾ ਸਿੰਘ ਆਪਣੀ ਪੁਸਤਕ Kuka Movement "ਕੂਕਾ ਮੂਵਮੈਂਟ" ਵਿਚ ਮਾਲੇਰਕੋਟਲੇ ਦੇ ਮਰਜੀਵੜਿਆਂ ਬਾਰੇ ਲਿਖਦੇ ਹਨ—

"They attacked like heroes in the full knowledge of fact that their intention was already known to the Government, they fought like heroes, they surrendered like heroes and the most important of all they died like heroes." (ਉਹ ਸੂਰਮਿਆਂ ਵਾਂਗ ਲੜੇ, ਉਹਨਾਂ ਸੂਰਮਿਆਂ ਵਾਂਗ ਗ੍ਰਿਫ਼ਤਾਰੀ ਦਿਤੀ ਅਤੇ ਉਹ ਸੂਰਮਿਆਂ ਵਾਂਗ ਸ਼ਹੀਦ ਹੋਏ।)

ਯਾਦ ਰੱਖਣ ਵਾਲੀ ਗੱਲ ਹੈ ਕਿ ੧੭ ਅਤੇ ੧੮ ਜਨਵਰੀ ੧੮੭੨ ਦੇ ਦਿਨ, ਭਾਰਤ ਵਿਚ ਆਜ਼ਾਦੀ ਲਈ ਮਰ ਮਿਟਣ ਵਾਲਿਆਂ ਵਾਸਤੇ ਸਿਖਰ ਦੀ ਪ੍ਰਾਪਤੀ ਦੇ ਦਿਨ ਸਨ। ੫੪ ਸਾਲ ਪਹਿਲਾਂ ਬਣਾਏ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਧਾਰਾ ੩ ਦੇ ਅਧੀਨ ਬਗੈਰ ਮੁਕੱਦਮਾ ਚਲਾਇਆਂ, ਬਗੈਰ ਦੋਸ਼ ਸਾਬਤ ਕੀਤਿਆਂ ੬੫ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾ ਦਿਤਾ ਗਿਆ ਅਤੇ ਇਕ ਬਾਲਕ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ। ਆਮ ਜਨਤਾ ਦੇ ਮਨਾਂ ਵਿਚ ਦਹਿਸ਼ਤ ਪੈਦਾ ਕਰਨ ਦੇ ਮਕਸਦ ਨਾਲ ਕੀਤੇ ਇਸ ਘੱਲੂਘਾਰੇ ਬਾਬਤ ਪ੍ਰਸਿਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਲਿਖਦੇ ਹਨ—

ਜਬ ਸਿੰਘ ਸਾਠਕ ਪਕੜੇ ਗਏ
ਫੜੇ ਮਲੇਰਕੋਟਲੇ ਅਏ।
ਉਨ ਹਿਤ ਹੁਕਮ ਅੰਗਰੇਜ਼ੀ ਆਯੋ
ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹੁ ਹੁਕਮ ਉਨੈ ਸੁਨ ਪਾਯੋ
ਖੁਸ਼ੀ ਭਏ ਅਤਿ ਹੀਯ ਹੁਲਸਾਯੋ।
ਮੁਖ ਪਰ ਲਾਲੀ ਚੜ੍ਹੀ ਬਧੇਰੇ
ਗਾਵਤ ਗੁਰ ਕੇ ਸ਼ਬਦ ਉਚੇਰੇ।
ਦੀਵੇ ਪਰ ਜਯੋਂ ਆਇ ਪਤੰਗੇ
ਤਯੋਂ ਤੋਪਨ ਦਿਸ ਜਾਇ ਨਿਸ਼ੰਗੇ

ਉਡੇ ਖੁਸ਼ੀ ਹੂੰ ਹੂੰ ਕਰ ਸਾਰੇ
ਜਰਾ ਨਾ ਕੀਨੇ ਪਰਾਨ ਪਯਾਰੇ ।[5]

* * * *

ਉਹਨਾਂ ਸਿਖਾਂ ਦੀ ਸ਼ਾਨਦਾਰ ਸ਼ਹਾਦਤ ਦਾ ਇਸ਼ਾਰਾ ਉਸ ਵੇਲੇ ਦੇ ਅੰਬਾਲਾ ਡਵੀਜ਼ਨ ਦੇ ਕਮਿਸ਼ਨ ਅਤੇ ਸੁਪਰਡੈਂਟ ਟੀ. ਡੀ. ਫੋਰਸਾਈਥ ਦੀ ਪੰਜਾਬ ਸਰਕਾਰ ਦੇ ਆਫੀਸ਼ਿੰਗ ਸਕੱਤਰ ਨੂੰ ੧੭ ਜੂਨ ੧੮੭੨ ਨੂੰ ਸ਼ਿਮਲੇ ਤੋਂ ਲਿਖੀ ਗਈ ਚਿੱਠੀ ਵਿਚ ਵੀ ਮਿਲਦਾ ਹੈ । ਤੋਪਾਂ ਨਾਲ ਉਡਣ ਦੀ ਰੀਝ ਅਤੇ ਸਰਕਾਰ ਵਲੋਂ ਸਜ਼ਾ ਦੀ ਸਾਰਥਿਕਤਾ ਦਰਸਾਉਂਦੀ ਚਿੱਠੀ ਵਿਚ ਲਿਖਿਆ ਹੈ—

Those who are acquainted with the Punjab know that in cases of state offences or in any case it is much more in accordance with the feeings of the proud sikhs, that they shoul meetd death at the cannon' mouth than received it from the hangman's hands and earnest requests to this effect are frequently made to our officers at the time of passing sentence.[6]

[ਜੋ ਪੰਜਾਬ ਤੋਂ ਵਾਕਿਫ਼ ਹਨ ਉਹ ਜਾਣਦੇ ਹਨ ਕਿ ਰਾਜ ਵਿਰੁਧ ਕਾਰਵਾਈਆਂ ਜਾਂ ਕਿਸੇ ਕੇਸ ਵਿਚ ਇਹ ਮਾਨ-ਮੱਤੇ ਸਿੱਖਾਂ ਦੀਆਂ ਭਾਵਨਾਵਾਂ ਦੇ ਅਨੁਕੂਲ ਹੀ ਹੈ ਕਿ ਉਹ ਮੌਤ ਨੂੰ ਗਲਵਕੜੀ, ਫ਼ਾਂਸੀ ਵਾਲੇ ਜੱਲਾਦ ਦੇ ਹੱਥਾਂ ਦੀ ਬਜਾਏ, ਤੋਪ ਦੇ ਮੂੰਹ ਅੱਗੇ ਹੀ ਪਾਉਣ, ਅਤੇ ਇਸ ਮੰਤਵ ਲਈ ਸਜ਼ਾ ਸੁਨਾਣ ਵੇਲੇ, ਸਾਡੇ ਅਫ਼ਸਰਾਂ ਨੂੰ ਅਕਸਰ ਜ਼ਰੂਰੀ ਬੇਨਤੀਆਂ ਕੀਤੀਆਂ ਜਾਂਦੀਆਂ ਹਨ ।]

ਉਪਰੋਕਤ ਸਤਰਾਂ ਨਾਮਧਾਰੀਆਂ ਲਈ ਲਿਖੀਆਂ ਗਈਆਂ ਹਨ । ਤੋਪਾਂ ਨਾਲ ਕੇਵਲ ਨਾਮਧਾਰੀਆਂ ਨੂੰ ਉਡਾਇਆ ਗਿਆ ਸੀ ਅਤੇ ਉਹ ਜੱਲਾਦ ਦੇ ਹੱਥੀਂ ਫਾਹੇ ਲੱਗਣ ਦੀ ਬਜਾਏ ਆਪ ਆਪਣੇ ਗਲਾਂ ਵਿਚ ਰੱਸਾ ਪਾਉਣ ਲਈ ਜ਼ਿਦ ਕਰਦੇ ਸਨ ਅਤੇ ਤੋਪ ਨਾਲ ਉਡਣਾ ਸ਼ਾਨ ਸਮਝਦੇ ਸਨ ।

ਆਪਣੇ ਨੇਕ ਨਿਸ਼ਾਨੇ ਵਾਸਤੇ ਆਪੂੰ ਮਿਥ ਕੇ ਸ਼ਹੀਦੀ ਦੇਣਾ, ਇਹ ਵੀਰ ਪਰੰਪਰਾ ਦੀ ਰਵਾਇਤ ਹੈ । ਜਦੋਂ ਸ਼ਹੀਦ ਭਗਤ ਸਿੰਘ ਅਤੇ ਸਾਥੀਆਂ ਨੇ ਇਹ ਰਾਹ ਚੁਣਿਆ ਸੀ ਅਤੇ ਉਹਨਾਂ ਅਗੇ ਪ੍ਰਤੱਖ ਤੌਰ ਤੇ ਨਾਮਧਾਰੀ ਸ਼ਹੀਦੀ ਜਥੇ ਦੀ ਰਵਾਇਤ ਸੀ, ਜਿਸ ਨੇ ਉਹਨਾਂ ਨੂੰ ਪ੍ਰੇਰਣਾ ਦਿਤੀ ।

ਨਾਮਧਾਰੀਆਂ ਵਾਸਤੇ ਅਗਲੇ ਦਿਨ ਭਾਰੀ ਮੁਸੀਬਤਾਂ, ਦੁਸ਼ਵਾਰੀਆਂ ਅਤੇ ਔਕੜਾਂ ਦੇ ਸਨ । ਇਹ ਉਹ ਸਮਾਂ ਸੀ ਜਦੋਂ ਅਕਸਰ ਕੌਮਾਂ ਮਾਯੂਸ ਅਤੇ ਸਾਹਸਤ-ਹੀਣ ਹੋ ਜਾਂਦੀਆਂ ਹਨ । ਪਰ ਸਿਦਕ ਭਰੋਸੇ ਦੀ ਦ੍ਰਿੜਤਾ ਦੀ ਪਰਖ ਵਿਚ ਉਹ ਖਰੇ ਉਤਰੇ ।

੧੭-੧੮ ਜਨਵਰੀ ੧੮੭੨ ਦੀ ਰਾਤ ਸ੍ਰੀ ਭੈਣੀ ਸਾਹਿਬ ਕੋਈ ਸੌਂ ਨਹੀਂ ਸਕਿਆ । ਰਾਤੋ-ਰਾਤ ਗੁਰੂ ਰਾਮ ਸਿੰਘ ਜੀ ਨੂੰ ਵਿਸ਼ੇਸ਼ ਪੁਲਿਸ ਪਾਰਟੀ ਰਾਹੀਂ ਲੁਧਿਆਣਾ ਲਿਆਂਦਾ ਗਿਆ ਅਤੇ ੧੮ ਜਨਵਰੀ ਦੀ ਤੜਕ ਸਵੇਰ ਨੂੰ ਉਹਨਾਂ ਨੂੰ ਇਕ ਵਿਸ਼ੇਸ਼ ਰੇਲ ਗੱਡੀ ਰਾਹੀਂ ਲੁਧਿਆਣਾ ਤੋਂ ਅਲਾਹਬਾਦ ਭੇਜ ਦਿਤਾ ਗਿਆ । ਦੋ ਕੁ ਮਹੀਨੇ ਬਾਦ ਕਲਕਤੇ ਰਾਹੀਂ ਸਮੁੰਦਰੀ ਜਹਾਜ਼ ਤੇ ਬਰਮਾ ਭੇਜਿਆ । ਉਥੇ ਸੈਂਟਰਲ ਜੇਹਲ ਵਿਚ ਵੀ ਰਖਿਆ, ਬਹਾਦਰ ਸ਼ਾਹ ਜ਼ਫਰ ਵਾਲੇ ਡਾਕ ਬੰਗਲੇ ਰੰਗੂਨ ਵਿਚ ਵੀ ਅਤੇ ਬਾਦ ਵਿਚ ਮਰਗੋਈ ਟਾਪੂ ਵਿਚ ਵੀ । ਗੁਰੂ ਰਾਮ ਸਿੰਘ ਜੀ ਦੇ ਪਰਮੁਖ ਸੂਬੇ ਬਾਬਾ ਕਾਹਨ ਸਿੰਘ, ਸਾਹਬ ਸਿੰਘ ਅਦਨ (ਅਰਬ) ਵਿਚ ਭੇਜੇ ਗਏ । ਸੂਬਾ ਰੂੜ ਸਿੰਘ, ਮਲੂਕ ਸਿੰਘ ਤੇ ਪਹਾੜਾ ਸਿੰਘ ਨੂੰ ਅਸੀਰਗੜ੍ਹ ਵਿਚ ਕੈਦ ਕੀਤਾ ਗਿਆ ਅਤੇ ਬਾਬਾ ਜਵਾਹਰ ਸਿੰਘ, ਲੱਖਾ ਸਿੰਘ, ਬਰਮਾ ਸਿੰਘ ਮੌਲਮੀਨ ਭੇਜੇ ਗਏ । ਸ੍ਰੀ ਭੈਣੀ ਸਾਹਿਬ ਦੇ ਡੇਰੇ ਨੂੰ ਖੁਰਦ ਬੁਰਦ ਕੀਤਾ ਗਿਆ । ਗੁਰੂ ਸਾਹਿਬ ਦੇ ਨਿਵਾਸ ਅਸਥਾਨ ਦੇ ਦਰਾਂ ਅਗੇ ਪੁਲੀਸ ਵਿਸ਼ੇਸ਼ ਚੌਂਕੀ ਤਾਇਨਾਤ ਕੀਤੀ ਗਈ । ਸਾਰਾ ਨਾਮਧਾਰੀ ਪੰਥ ਪਿੰਡੋ-ਪਿੰਡ ਜੂਹ-ਬੰਦ ਕੀਤਾ ਗਿਆ । ਇਹਨਾਂ ਦੇ ਪਰਚਾਰ ਨੂੰ ਮੁਕੰਮਲ ਤੌਰ ਤੇ ਬੰਦ ਕਰਨ ਵਾਸਤੇ ਧਾਰਮਕ, ਸਮਾਜਕ, ਸਿਆਸੀ ਹਰ ਤਰ੍ਹਾਂ ਦੇ ਇਕੱਠਾਂ ਤੇ ਪਾਬੰਦੀ ਲਾ ਦਿਤੀ ਗਈ । ਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾਤਾ ਅਤੇ ਜਾਨਸ਼ੀਨ ਸਤਿਗੁਰੂ ਹਰੀ ਸਿੰਘ ਭਾਰੀ ਮੁਸੀਬਤਾਂ ਵਿਚ ਇਹ ਸਮਾਂ ਝੱਲਦੇ ਰਹੇ ।

ਪਰ ਇਸ ਘੋਰ ਨਿਰਾਸਤਾ ਦੇ ਸਮੇਂ ਹੀ ਨਾਮਧਾਰੀ ਤਹਿਰੀਕ ਦੀ ਲਸ਼ਕੋਰ ਹੋਰ ਵੀ ਵਧੀ । ਇਸ ਸਮੇਂ ਉਹਨਾਂ ਭਾਰੀ ਔਕੜਾਂ ਦੇ ਬਾਵਜੂਦ ਵੀ ਬਰ੍ਹਮਾ ਵਿਚ ਗੁਰੂ ਰਾਮ ਸਿੰਘ ਜੀ ਨੂੰ ਜਾ ਲੱਭਿਆ । ਇਸ ਤੱਥ ਦੀ ਗਵਾਹੀ ਵਿਚ ਸਰਕਾਰ ਦੀਆਂ ਖੁਫ਼ੀਆ ਫ਼ਾਈਲਾਂ ਭਰੀਆਂ ਪਈਆਂ ਹਨ

ਕਿ ਸਰਕਾਰ ਦਾ ਨੰਬਰ ਇਕ ਜਤਨ ਸੀ ਕਿ ਗੁਰੂ ਰਾਮ ਸਿੰਘ ਜੀ ਦਾ ਪੰਜਾਬ ਨਾਲੋਂ ਮੁਕੰਮਲ ਸੰਪਰਕ ਕੱਟ ਦਿਤਾ ਜਾਵੇ। ਪਰ ਇਸ ਵਿਚ ਸਰਕਾਰ ਬੁਰੀ ਤਰ੍ਹਾਂ ਅਸਫਲ ਰਹੀ। ਨਾਮਧਾਰੀ ਭੇਸ ਬਦਲਕੇ ਸੂਹਾਂ ਕੱਢਦੇ ਬਰ੍ਹਮਾ ਪਹੁੰਚਦੇ ਰਹੇ। ਉਹ ਰਾਹ ਵਿਚ ਵੀ ਫੜੇ ਜਾਂਦੇ। ਕਨਸੋਆਂ ਇਹ ਵੀ ਪਹੁੰਚੀਆਂ ਕਿ ਰਾਹ ਵਿਚ ਸਮੁੰਦਰਾਂ ਵਿਚ ਡੋਬਕੇ ਵੀ ਮਾਰੇ ਗਏ। ਪਰ ਸੱਚਮੁੱਚ ਉਹਨਾਂ ਨੇ ਹੀ ਗੁਰਬਾਣੀ ਦੀਆਂ ਇਹਨਾਂ ਤੁਕਾਂ ਨੂੰ ਅਮਲੀ ਜਾਮਾ ਪਹਿਨਾਇਆ—

> ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ
> ਸਮੁੰਦੁ ਸਾਗਰੁ ਹੋਵੈ ਬਹੁ ਖਾਰਾ
> ਗੁਰ ਸਿਖ ਲੰਘਿ ਗੁਰੂ ਪਹਿ ਜਾਈ ॥
>
> —ਗੁਰੂ ਰਾਮਦਾਸ

ਇਸ ਸਾਰੇ ਦੌਰ ਵਿਚ ਨਾਮਧਾਰੀ ਸਰਗਰਮੀਆਂ ਵੀ ਦੇਸ਼ ਦੀਆਂ ਹੱਦਾਂ ਟੱਪ ਕੇ ਕੌਮਾਂਤਰੀ ਪੱਧਰ ਦੀਆਂ ਹੋ ਗਈਆਂ—ਇਕ ਪਾਸੇ ਬਰ੍ਹਮਾ ਵਿਚ ਗੁਰੂ ਰਾਮ ਸਿੰਘ ਜੀ ਨਾਲ ਸੰਪਰਕ ਅਤੇ ਦੂਸਰੇ ਪਾਸੇ ਰੂਸ ਨਾਲ ਸੰਬੰਧ। ਮਹਾਰਾਜਾ ਦਲੀਪ ਸਿੰਘ ਨਾਲ ਮੁਲਾਕਾਤਾਂ ਦੇ ਜਤਨ ਅਤੇ ਉਸ ਨੂੰ ਪੰਜਾਬ ਆਉਣ ਦੀ ਪ੍ਰੇਰਨਾ। ਇਹਨਾਂ ਸਾਰੀਆਂ ਸਰਗਰਮੀਆਂ ਵਿਚ ਨਾਮਧਾਰੀ ਕੂਕੇ ਅਤੇ ਇਹਨਾਂ ਦੇ ਪ੍ਰਤੀਨਿਧ ਸਰਗਰਮ ਰਹੇ। ਸੂਬਾ ਗੁਰਚਰਨ ਸਿੰਘ ਨੇ ਤਾਂ ਕਮਾਲ ਹੀ ਕੀਤੀ—ਉਹ ਬਿਖੜੇ ਪੈਂਡੇ ਝਾਗ ਕੇ ਰੂਸੀ ਸਰਹੱਦ ਅੰਦਰ ਪੁਜ ਗਿਆ ਅਤੇ ਚਿੱਠੀਆਂ ਦਾ ਆਦਾਨ-ਪ੍ਰਦਾਨ ਕਰਦਾ ਰਿਹਾ। ਬਿਸ਼ਨ ਸਿੰਘ ਅਰੋੜਾ ਦੀ ਦਹਿਸ਼ਤ ਹਰ ਅੰਗਰੇਜ਼ ਅਫਸਰ ਦੇ ਦਿਲ ਵਿਚ ਸੀ, ਜਿਸ ਬਾਰੇ ਇਹ ਮਸ਼ਹੂਰ ਸੀ ਕਿ ਉਸ ਦੀ ਕਮਾਨ ਵਿਚ ਰੂਸ ਅੰਦਰ ਕੂਕਿਆਂ ਦੀ ਇਕ ਰਜਮੈਂਟ ਹੀ ਖੜ੍ਹੀ ਕੀਤੀ ਗਈ ਹੈ। ਇਸ ਸਮੇਂ ਦੀਆਂ ਨਾਮਧਾਰੀ ਸਰਗਰਮੀਆਂ ਦੇ ਤਾਂ ਲੋਕ-ਗੀਤ ਵੀ ਪ੍ਰਚਲਤ ਹੋ ਗਏ। ਬੱਚੇ ਬੱਚੇ ਦੀ ਜਬਾਨ ਤੇ ਚੜ੍ਹੀ "ਜਦ ਰੂਸ ਪੰਜਾਬੇ ਆਵੇ" ਵਾਲੀ ਰਚਨਾ ਇਕ ਨਾਮਧਾਰੀ ਕਵੀ ਬਾਬਾ ਚੰਦਾ ਸਿੰਘ ਦੇ ਬਾਰਾਂ ਮਾਂਹ ਤੇ ਆਧਾਰਤ ਹੈ।

ਇਤਿਹਾਸਕਾਰ ਪੀ. ਸੀ. ਰਾਏ ਨੇ ਕੂਕਿਆ ਦੇ ਇਸ ਕਾਂਡ ਬਾਰੇ ਖੋਜ ਲੇਖ ਵਿਚ ਜੋ ਟਿਪਣੀਆਂ ਕੀਤੀਆਂ ਹਨ ਉਹ ਵਿਚਾਰਨ ਯੋਗ ਹਨ। ਉਹ ਲੇਖ ਦੇ ਅੰਤ ਤੇ ਲਿਖਦੇ ਹਨ—

"ਭਾਰਤਵਰਸ਼ ਵਿਚ ਅੰਗਰੇਜ਼ ਵਿਰੋਧੀ ਅੰਦੋਲਨ ਵਿਚ ਕੂਕਿਆਂ ਨੇ ਆਪਣਾ ਸ਼ਾਨਦਾਰ ਹਿੱਸਾ ਪਾਇਆ ਹੈ—ਭਾਵੇਂ ਕਿ ਉਸ ਤੋਂ ਬਹੁਤ ਲੋਕ ਵਾਕਿਫ ਨਹੀਂ ਹਨ। ੧੮੫੭ ਦੇ ਗ਼ਦਰ ਦੀ ਇਤਿਹਾਸਕ ਪਰਸਿਧੀ ਕੂਕਿਆਂ ਨੇ ਹਾਸਲ ਨਹੀਂ ਕੀਤੀ, ਪਰ ਧਰਮ ਦੀ ਪਰੇਰਨਾ ਹੇਠ ਚਲਦਿਆਂ ਹੋਇਆਂ ਕੂਕਾ ਅੰਦੋਲਨ ਦਾ ਰਾਜਨੀਤਕ ਨਤੀਜਾ ਬਹੁਤ ਹੀ ਮਹੱਤਤਾ ਭਰਿਆ ਹੈ। ੧੮੫੭ ਦੇ ਗ਼ਦਰ ਦੀ ਵਾਗ-ਡੋਰ ਜਗੀਰਦਾਰੀ ਰਾਜਤੰਤਰ ਦੇ ਪ੍ਰਤੀਨਿਧਾਂ ਦੇ ਹੱਥ ਸੀ, ਪਰ ਕੂਕਾ ਵਿਦਰੋਹ ਦੀ ਅਗਵਾਈ ਕੀਤੀ ਹੈ ਦੌਲਤਹੀਨ ਸਧਾਰਨ ਕਿਰਸਾਨੀ ਨੇ। ਬਰ੍ਹਮਾ ਵਿਚ ਨਿਰਵਾਸਿਤ ਬਹਾਦਰਸ਼ਾਹ ਸਾਹਸਤ-ਹੀਨ ਚੁੱਪ ਹੈ—ਪਰ ਮਰਗੋਈ ਜੇਹਲ ਵਿਚ ਚਿਰਾਂ ਲਈ ਬੰਦੀ ਨੇਤਾ ਗੁਰੂ ਰਾਮ ਸਿੰਘ ਸਰਗਰਮੀ ਨਾਲ ਬ੍ਰਿਟਿਸ਼ ਵਿਰੋਧੀ ਗੋਂਦਾਂ ਵਿਚ ਲਗੇ ਹੋਏ ਸਨ। ਕੂਕਿਆਂ ਦੇ ਰਾਜਨੀਤਕ ਕੰਮਾਂ ਤੇ ਢੰਗਾਂ ਦਾ ਬਾਅਦ ਦੇ ਭਾਰਤੀ ਰਾਜਨੀਤਕ ਅੰਦੋਲਨ ਦੀ ਰਫ਼ਤਾਰ ਨਾਲ ਅਸਚਰਜ ਰੂਪ ਵਿਚ ਮੇਲ ਦਿਸਦਾ ਹੈ। ਅੰਗਰੇਜ਼ਾਂ ਦੀ ਗੁਲਾਮੀ ਤੋਂ ਛੁਟਕਾਰਾ, ਅੰਗਰੇਜ਼ੀ ਵਿਦਿਆ ਦੇਣ ਵਾਲੀਆਂ ਸਿਖਸ਼ਾ ਸੰਸਥਾਵਾਂ ਦਾ ਬਾਈਕਾਟ ਕੂਕਾ ਅੰਦੋਲਨ ਦਾ ਮੂਲ-ਮੰਤਰ ਸੀ। ਭਾਰਤ ਦੀ ਨਾ-ਮਿਲਵਰਤਨ ਲਹਿਰ ਵਿਚ ਕੂਕਿਆਂ ਨੇ ਅਦਿੱਖ ਰੂਪ ਵਿਚ ਅਤੇ ਅਣਜਾਣਿਆਂ ਹੀ ਕੰਮ ਕੀਤਾ ਹੈ ਜਦੋਂ ਕਿ ਦੋਹਾਂ ਵਿਚ ਆਜ਼ਾਦੀ ਹਾਸਲ ਕਰਨ ਦੀ ਜ਼ਬਰਦਸਤ ਚਾਹ ਤੋਂ ਬਿਨਾਂ ਕੋਈ ਹੋਰ ਮਿਲਣ ਸੂਤਰ ਲੱਭਣਾ ਔਖਾ ਹੈ। ਸਭ ਤੋਂ ਉਪਰ ਕੂਕਾ ਅੰਦੋਲਨ ਗੁਰਚਰਨ ਸਿੰਘ ਦੇ ਮਹਾਨ ਜਤਨਾਂ ਦੀ ਇਤਿਹਾਸਕਤਾ ਨੂੰ ਲੈ ਕੇ ਚਲ ਰਿਹਾ ਹੈ। ਗੁਲਾਮੀ ਤੋਂ ਆਜ਼ਾਦੀ ਦੀ ਆਸ਼ਾ ਵਿਚ ਗੁਰਚਰਨ ਸਿੰਘ ਨੇ ਜਿਨ੍ਹਾਂ ਰਾਹਾਂ ਤੋਂ ਭਾਰਤ ਦੀ ਸਰਹੱਦ ਪਾਰ ਕੀਤੀ—ਵੀਹਵੀਂ ਸਦੀ ਵਿਚ ਨੇਤਾ ਜੀ ਸੁਭਾਸ਼ ਚੰਦਰ ਵੀ ਉਨ੍ਹਾਂ ਰਾਹਾਂ ਥਾਣੀ ਹੀ ਗਏ ਹਨ। ਆਜ਼ਾਦੀ ਦੀ ਲੜਾਈ ਵਿਚ ਬਦੇਸ਼ੀ ਸ਼ਕਤੀ ਦੀ ਸਹਾਇਤਾ ਹਾਸਲ ਕਰਨ ਦੀ ਆਸ ਨੇ ਸਿਰਫ ਅਪਰਸਿਧ ਗੁਰਚਰਨ ਸਿੰਘ ਨੂੰ ਹੀ ਪ੍ਰਭਾਵਤ ਨਹੀਂ ਕੀਤਾ ਸਗੋਂ ਉਸ ਤੋਂ ਬਹੁਤ ਸਾਲ ਬਾਅਦ ਭਾਰਤ ਦੇ ਅਨੇਕਾਂ ਇਨਕਲਾਬੀਆਂ ਉਸੇ ਇਕੋ ਆਸ ਨਾਲ ਬਦੇਸ਼ੀ ਸ਼ਕਤੀਆਂ ਦੀ ਸਹਾਇਤਾ ਲਈ ਹੈ।

ਇਹ ਗੱਲ ਮੰਨਣੀ ਹੀ ਪਏਗੀ ਕਿ ਗੁਰਚਰਨ ਸਿੰਘ ਦੇ ਕੰਮ ਨੇ ਉਨੀਵੀਂ ਸਦੀ ਦੇ ਭਾਰਤ ਦੀ ਆਜ਼ਾਦੀ ਦੀ ਲਹਿਰ ਨੂੰ ਸੇਂਟਪੀਟਰਜ਼ਬਰਗ ਤੋਂ ਬਰ੍ਹਮਾ ਤਕ ਫੈਲਾ ਦਿਤਾ ਸੀ ਅਤੇ

ਆਜ਼ਾਦੀ ਲਈ ਲੜਾਈ ਦੇ ਇਤਿਹਾਸ ਵਿਚ ਗੁਰੂ ਰਾਮ ਸਿੰਘ, ਮੌਲਮੀਨ ਜੇਲ੍ਹ ਦੇ ਕਾਂਸਟੇਬਲ ਹਰਨਾਮ ਸਿੰਘ, ਭੈਣੀ ਸਾਹਿਬ ਦੇ ਗੁਰੂ ਬੁੱਧ ਸਿੰਘ, ਸਿਰਹਾਲੀ ਦੇ ਮੀਹਾਂ ਸਿੰਘ ਸੰਤ ਸਿੰਘ, ਮਛੂਆ ਬਾਜ਼ਾਰ ਸਟਰੀਟ ਦੇ ਬਿਹਾਰੀ ਸਿੰਘ, ਚੱਕ ਪਰਾਨਾ ਦੇ ਗੁਰਚਰਨ ਸਿੰਘ, ਰੂਸੀ ਹਾਕਮ ਕਰਤਕਮਿਆਨ, ਕਰੋਲਕੋਵ ਤੇ ਈਵਾਨੋਵ—ਸਭਨਾਂ ਨੇ ਰਲਕੇ ਇਕ ਹੈਰਾਨ ਕਰਨ ਵਾਲੇ ਅਧਿਆਏ ਦੀ ਰਚਨਾ ਕੀਤੀ ਹੈ ?"[7]

ਪੀ. ਸੀ. ਰਾਏ ਅਤੇ ਹੋਰ ਇਤਿਹਾਸਕਾਰਾਂ ਨੇ ਸੁਭਾਸ਼ ਚੰਦਰ ਨੂੰ ਸੂਬਾ ਗੁਰਚਰਨ ਸਿੰਘ ਦਾ ਅਨੁਗਾਮੀ ਦਸਿਆ ਹੈ। ਸੁਭਾਸ਼ ਬਾਬੂ ਕੇਵਲ ਕੂਕਿਆਂ ਦੇ ਕਾਰਨਾਮਿਆਂ ਤੋਂ ਪ੍ਰਭਾਵਤ ਹੀ ਨਹੀਂ ਸਨ ਸਗੋਂ ਉਹਨਾਂ ਨਾਲ ਜ਼ਾਤੀ ਵਾਹ ਵੀ ਪਿਆ ਹੈ। ਦੱਖਣ ਪੂਰਬ ਏਸ਼ੀਆ ਦੀਆਂ ਸਰਗਰਮੀਆਂ ਵਿਚ ਜਦੋਂ ਸੁਭਾਸ਼ ਬਾਬੂ ਥਾਈਲੈਂਡ ਗਏ ਤਾਂ ਉਥੋਂ ਦੇ ਅਮੀਰ ਨਾਮਧਾਰੀ ਭਾਈਚਾਰੇ ਨੇ ਉਹਨਾਂ ਦੀ ਭਰਪੂਰ ਆਰਥਕ ਮਦਦ ਕੀਤੀ। ਸੇਠ ਤਰਲੋਕ ਸਿੰਘ ਚਾਵਲਾ ਓਹਨਾਂ ਦੀ ਕਾਰ ਦੇ ਡਰਾਈਵਰ ਵੀ ਰਹੇ। ਉਹਨਾਂ ਦੇ ਵਡੇ ਭਾਈ ਗੁਰਬਖਸ਼ ਸਿੰਘ ਨੇਤਾ ਜੀ ਦੇ ਸਰਗਰਮ ਸਾਥੀ ਸਨ।

ਗ਼ਦਰੀ ਬਾਬਿਆਂ ਦੀ ਲਹਿਰ ਦੇਸ਼ ਦੀ ਧਰਤੀ ਤੋਂ ਬਾਹਰ (ਉਤਰੀ ਅਮਰੀਕਾ ਵਿਚ) ਚੱਲੀ ਇਨਕਲਾਬੀਆਂ ਦੀ ਸਨਮਾਨ ਜਨਕ ਲਹਿਰ ਹੈ। ਗ਼ਦਰ ਲਹਿਰ ਨੇ ਹਥਿਆਰਬੰਦ ਇਨਕਲਾਬ ਰਾਹੀਂ ਭਾਰਤ ਨੂੰ ਆਜ਼ਾਦ ਕਰਾਉਣ ਦੇ ਪ੍ਰੋਗਰਾਮ ਉਲੀਕੇ ਅਤੇ ਇਸ ਮੰਤਵ ਵਾਸਤੇ ਫਾਂਸੀਆਂ ਅਤੇ ਕਾਲ-ਕੋਠੜੀਆਂ ਦੇ ਇਕ ਲੰਮੇ ਸਿਲਸਲੇ ਵਿਚ ਭਾਰੀ ਤਸੀਹੇ ਝਲਦਿਆਂ ਹੋਇਆਂ ਕੁਰਬਾਨੀਆਂ ਕੀਤੀਆਂ। ਇਸ ਪਾਰਟੀ ਵਲੋਂ ਅਮਰੀਕਾ ਤੋਂ ਜਾਰੀ ਕੀਤੇ ਅਖਬਾਰ 'ਗ਼ਦਰ ਗੂੰਜ' ਵਿਚ ਨਾਮਧਾਰੀਆਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਸਤਿਕਾਰ ਸਹਿਤ ਹੈ—

ਕੀਤਾ ਕੂਕਿਆਂ ਕੱਠ ਪੰਜਾਬ ਅੰਦਰ
ਰਾਮ ਸਿੰਘ ਭਾਈ ਮੋਹਰੀ ਆਣ ਹੋ ਗਏ
ਬੱਚੇ ਔਰਤਾਂ ਕਈ ਹਜ਼ਾਰ ਕੂਕੇ
ਖਾਤਰ ਦੇਸ਼ ਦੀ ਲਹੂ ਲੁਹਾਣ ਹੋ ਗਏ
ਰਾਮ ਸਿੰਘ ਭਾਈ ਜਲਾਵਤਨ ਕੀਤੇ
ਨਾਲ ਹੋਰ ਵੀ ਕਈ ਕੁਰਬਾਨ ਹੋ ਗਏ।

* * * *

ਉਘੇ ਇਨਕਲਾਬੀ ਦੇਸ਼ ਭਗਤ ਅਤੇ ਗ਼ਦਰ ਪਾਰਟੀ ਦੇ ਬਾਨੀ ਪਰਧਾਨ ਬਾਬਾ ਸੋਹਨ ਸਿੰਘ ਭਕਨਾ ਉਤੇ ਨਾਮਧਾਰੀ ਲਹਿਰ ਦਾ ਡੂੰਘਾ ਪਰਭਾਵ ਸੀ। ਉਹ ਬਾਰਾਂ ਸਾਲ ਤਾਂ ਸਰਗਰਮ ਨਾਮਧਾਰੀ ਰਹੇ। ਆਪਣੀਆਂ ਲਿਖਤਾਂ ਵਿਚ ਉਹਨਾਂ ਇਹ ਗੱਲ ਮੰਨੀ ਵੀ ਹੈ। ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਸੁਰੱਖਿਅਤ ਉਹਨਾਂ ਦੀ ਆਪਣੀ ਉਰਦੂ ਹੱਥ ਲਿਖਤ ਦੇ ਅਨੁਵਾਦ (ਅਨੁਵਾਦਕ ਗੁਰਬਖਸ਼ ਸਿੰਘ ਬੰਨੋਆਣਾ) ਚੋਂ ਕੁਝ ਸ਼ਬਦ ਇਥੇ ਦਰਜ ਹਨ—

"......ਸੱਚ ਤਾਂ ਇਹ ਹੈ ਕਿ ਮੈਨੂੰ ਅੰਗਰੇਜ਼ੀ ਸਾਮਰਾਜ ਦੀ ਗ਼ੁਲਾਮੀ ਨਾਲ ਜੋ ਨਫਰਤ ਸੀ ਉਹ ਨਾਮਧਾਰੀ ਮੂਵਮੈਂਟ ਤੋਂ ਵਿਰਸੇ ਵਿਚ ਮਿਲੀ ਸੀ ਅਤੇ ੧੯੦੭ ਦੀ ਪੰਜਾਬ ਦੀ ਐਜੀਟੇਸ਼ਨ ਨੇ ਏਸ ਨੂੰ ਹੋਰ ਮਜ਼ਬੂਤ ਕਰ ਦਿਤਾ ਸੀ। ਅਮਰੀਕਾ ਜਾਣ ਤੇ ਹਾਲਾਤ ਦਾ ਅਧਿਅਨ ਕਰਨ ਤੇ ਮੇਰੇ ਖਿਆਲ ਹੋਰ ਵੀ ਸਾਫ਼ ਹੋ ਗਏ ਸਨ। ਇਸ ਦਾ ਨਤੀਜਾ ਇਹ ਹੋਇਆ ਕਿ ਗ਼ਦਰ ਪਾਰਟੀ ਵਿਚ ਸਰਗਰਮ ਹਿੱਸਾ ਲੈਣਾ ਮੈਂ ਆਪਣਾ ਫ਼ਰਜ਼ ਸਮਝਿਆ, ਹਾਲਾਂਕਿ ਮੇਰੇ ਘਰ ਦੇ ਹਾਲਾਤ ਮੈਨੂੰ ਆਗਿਆ ਨਹੀਂ ਸਨ ਦਿੰਦੇ।

* * * *

ਜਦੋਂ ਮੈਂ ਨਾਮਧਾਰੀ ਮੂਵਮੈਂਟ ਵਿਚ ਸ਼ਾਮਲ ਹੋਇਆ ਤਾਂ ਬਾਬਾ ਜੀ (ਕੇਸਰ ਸਿੰਘ ਮਹਾਵਾ) ਅਤੇ ਦੂਜੇ ਮਹਾਰਾਜ ਰਾਮ ਸਿੰਘ ਜੀ ਦੇ ਸਾਥੀਆਂ ਤੋਂ ਮੈਂ ਮਹਾਰਾਜ ਰਾਮ ਸਿੰਘ ਜੀ ਦੀ ਜ਼ਿੰਦਗੀ ਦੇ ਹਾਲਾਤ ਸੁਣੇ। ਕੈਦ ਵਿਚ ਉਹਨਾਂ ਦੀ ਅਡੋਲਤਾ, ਦੇਸ਼ ਭਗਤੀ ਅਤੇ ਨਾਮਧਾਰੀਆਂ ਦਾ ਹੱਸ-ਹੱਸਕੇ ਤੋਪਾਂ ਅੱਗੇ ਉਡਣਾ, ਅੰਗਰੇਜ਼ ਗੌਰਮਿੰਟ ਦੀ ਸਖਤੀ ਦੇ ਬਾਵਜੂਦ ਭੱਜੇ ਹੋਏ ਨਾਮਧਾਰੀਆਂ ਨੂੰ ਉਮਰ ਭਰ ਲਈ ਨਾਮਧਾਰੀ ਸਾਥੀਆਂ ਦਾ ਘਰਾਂ ਵਿਚ ਪਨਾਹ ਦੇਣਾ ਅਤੇ ਮੌਤ ਨਾਲ ਖੇਡਕੇ ਮਫ਼ਰੂਰ ਸਾਥੀਆਂ ਦੀਆਂ ਜਾਨਾਂ ਬਚਾਣੀਆਂ, ਬਾਵਜੂਦ ਪੁਲਸ ਦੀ ਸਖਤ ਨਿਗਰਾਨੀ ਦੇ ਡਾਕ ਅਤੇ ਖ਼ੁਫ਼ੀਆ ਮੀਟਿੰਗਾਂ ਦੇ ਸਿਲਸਲੇ ਨੂੰ ਜਾਰੀ ਰਖਣਾ ਆਦਿ, ਆਦਿ, ਇਹਨਾਂ ਸਾਰੇ ਕਾਰਨਾਮਿਆਂ ਅਤੇ ਨਾਮਧਾਰੀਆਂ ਦੇ ਸੱਚੇ ਪ੍ਰੇਮ ਅਤੇ ਖਾਸਕਰ ਬਾਬਾ ਕੇਸਰ ਦੀ ਸੱਚਾਈ ਅਤੇ ਰੂਹਾਨੀਅਤ ਅਤੇ ਆਜ਼ਾਦ-ਖਿਆਲੀ ਦਾ ਮੇਰੇ ਉਤੇ ਡੂੰਘਾ ਪ੍ਰਭਾਵ ਪਿਆ ਅਤੇ ਮੈਂ ਆਪਣਾ ਸਾਰਾ ਤਨ-ਮਨ-ਧਨ ਨਾਮਧਾਰੀ ਮੂਵਮੈਂਟ ਉਤੇ ਨਿਛਾਵਰ ਕਰ ਦਿਤਾ। ਬਾਰਾਂ ਸਾਲ ਮੈਂ ਨਾਮਧਾਰੀ ਮੂਵਮੈਂਟ ਵਿਚ ਕੰਮ ਕੀਤਾ।"

ਦੇਸ਼ ਦੇ ਅੰਦਰ ਵੱਖ ਵੱਖ ਪਾਰਟੀਆਂ ਵਿਚ ਨਾਮਧਾਰੀ

ਲਹਿਰ ਤੋਂ ਪ੍ਰਭਾਵਿਤ, ਨਾਮਧਾਰੀ ਪਰਿਵਾਰਾਂ 'ਚੋਂ ਆਏ ਵਰਕਰ ਜਾਂ ਨੇਤਾ ਹੋਰ ਵੀ ਹਨ ਅਤੇ ਉਹਨਾਂ ਦੀ ਨਿਸ਼ਾਨ-ਦੇਹੀ ਹੋਣ ਵਾਲੀ ਹੈ, ਪਰ ਸੰਸਾਰ ਪੱਧਰ ਤੇ ਇਕ ਅਹਿਮ ਨਾਮ ਲੈਣਾ ਬਣਦਾ ਹੈ। ਕੀਨੀਆ ਦੀ ਆਜ਼ਾਦੀ ਲਹਿਰ ਦੇ ਮਹਾਨ ਨੇਤਾ ਸ੍ਰੀ ਜੋਮੋ ਕਨਿਆਟਾ ਤਾਂ ਨਿਰਸੰਦੇਹ ਨਾਮਧਾਰੀ ਲਹਿਰ ਦੇ ਖਾਸੇ ਤੋਂ ਜਾਣੂ ਸਨ। ਉਹ ਕੀਨੀਆ ਵਿਚਲੀ ਨਾਮਧਾਰੀ ਸੰਗਤ ਦੇ ਬਹੁਤ ਲਾਗੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਹ ਬਹੁਤ ਸਤਿਕਾਰ ਦਿੰਦੇ ਸਨ। ਜੋਮੋ ਕਨਿਆਟਾ ਦੇ ਨਿਕਟਵਰਤੀ ਸਾਥੀ ਅਤੇ ਕੀਨੀਆ ਦੀ ਆਜ਼ਾਦੀ ਲਹਿਰ ਦੇ ਪ੍ਰਮੁਖ ਨੇਤਾ ਕਾਮਰੇਡ ਮੱਖਣ ਸਿੰਘ ਘਰਜਾਖ ਦਾ ਪਰਿਵਾਰ ਵੀ ਨਾਮਧਾਰੀ ਗੁਰੂ ਸਾਹਿਬਾਨ ਦੇ ਨਜ਼ਦੀਕ ਰਿਹਾ। ਮੱਖਣ ਸਿੰਘ ਦੇ ਪਿਤਾ ਸ. ਬੁੱਧ ਸਿੰਘ ਹੋਰਾਂ ਗੁਰਮੰਤਰ ਵੀ ਲਿਆ ਹੋਇਆ ਸੀ।

ਨਾਮਧਾਰੀ ਲਹਿਰ ਦੀ ਸੰਸਾਰ ਪੱਧਰ ਤੇ ਇਨਕਲਾਬ ਨੂੰ ਇਕ ਹੋਰ ਪਾਸਿਓਂ ਦੇਣ ਦਾ ਜ਼ਿਕਰ ਵੀ ਬੇਅਰਥ ਨਹੀਂ ਹੋਵੇਗਾ—ਨਾਮਧਾਰੀ ਸਿੱਖਾਂ ਵਿਚ ਸਾਦੇ ਸਸਤੇ ਬਗੈਰ ਦਾਜ-ਦਹੇਜ ਦੇ ਸਮੂਹਿਕ ਅਨੰਦ ਕਾਰਜਾਂ ਦੀ ਰੀਤ ਸੰਨ ੧੮੬੩ ਈਸਵੀ ਤੋਂ ਪ੍ਰਚਲਤ ਹੈ। ਇਹ ਸਮਾਜਿਕ ਇਨਕਲਾਬ ਦਾ ਮੁੱਢ ਸੀ। ੨-੩ ਜੂਨ ੧੯੬੩ ਨੂੰ ਇਸ ਇਨਕਲਾਬੀ ਰੀਤੀ ਦੀ ਸ਼ਤਾਬਦੀ ਮਨਾਉਣ ਵਾਸਤੇ ਪਿੰਡ ਖੋਟੇ ਵਿਚ ਭਾਰੀ ਸਮਾਗਮ ਕਰਕੇ ੧੫੧ ਜੋੜਿਆਂ ਦੇ ਅਨੰਦ ਕਾਰਜ ਕੀਤੇ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਹੋਏ ਇਸ ਸਮਾਗਮ ਦੀ ਵਿਆਪਕ ਚਰਚਾ ਸੰਸਾਰ ਸੰਚਾਰ ਮਾਧਿਅਮਾਂ, ਟੀ. ਵੀ. ਆਦਿ ਰਾਹੀਂ ਕੀਤੀ ਗਈ। ਉਸੇ ਸਮੇਂ ਤੋਂ ਲੈ ਕੇ ਵੱਖ ਵੱਖ ਥਾਵਾਂ ਤੇ ਅਜਿਹੇ ਸਮੂਹਿਕ ਵਿਆਹ ਕਰਨ ਦਾ ਰਿਵਾਜ ਚੱਲ ਪਿਆ ਹੈ।

ਨਾਮਧਾਰੀ ਸਮਾਜ ਨੇ ਇਕ ਹੋਰ ਪਾਸਿਓਂ ਵੀ ਵਿਸ਼ਵ ਪੱਧਰ ਤੇ ਅਸਰ ਪਾਇਆ ਹੈ—ਭਾਰਤੀ ਸੰਗੀਤ ਦੇ ਪ੍ਰਚਾਰ ਪਰਸਾਰ ਰਾਹੀਂ ਵੀ। ਸੰਗੀਤ ਇਕ ਐਸਾ ਮਾਧਿਅਮ ਹੈ, ਜੋ ਬਗੈਰ ਦੇਸ਼, ਬੋਲੀ, ਧਰਮ ਅਤੇ ਜਾਤੀ ਦੇ ਵਿਤਕਰੇ ਦੇ ਆਪਸੀ ਮਿਲਵਰਤਨ ਅਤੇ ਪ੍ਰੇਮ ਨੂੰ ਬੜ੍ਹਾਵਾ ਦਿੰਦਾ ਹੈ। ਨਾਮਧਾਰੀਆਂ ਦੇ ਵਰਤਮਾਨ ਸਤਿਗੁਰੂ ਸਾਹਿਬ, ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਦੇਸ਼ ਅਤੇ ਵਿਦੇਸ਼ ਦੀਆਂ ਪ੍ਰਮੁਖ ਥਾਵਾਂ ਤੇ ਕੀਤੇ ਜਾ ਰਹੇ ਸੰਗੀਤ ਸੰਮੇਲਨਾਂ ਨੇ ਪ੍ਰਤੱਖ ਤੌਰ ਤੇ ਵਖ ਵਖ ਦੇਸਾਂ ਅਤੇ ਕੌਮਾਂ ਵਿਚ ਜਿਥੇ ਆਪਸੀ ਭਾਈਚਾਰਾ ਵਧਾਇਆ ਹੈ ਉਥੇ ਪੰਜਾਬੀਆਂ ਦੇ ਅਕਸ ਨੂੰ ਵੀ ਬਹੁਤ ਬੜ੍ਹਾਵਾ ਦਿਤਾ ਹੈ। ਸੰਨ ੧੯੯੪ ਵਿਚ ਸੰਸਾਰ ਦਾ ਪ੍ਰਸਿਧ ਸੰਗੀਤ ਅੰਵਾਰਡ "ਗਰੈਮੀ ਐਵਾਰਡ" ਜਿੱਤਣ ਵਾਲਿਆਂ ਵਿਚ ਵੀਣਾ-ਵਾਦਕ ਮੋਹਨ ਭੱਟ, ਵੈਸਟਰਨ ਗਿਟਾਰ ਦੇ ਕਲਾਕਾਰ ਰਾਏ ਕੂਨਰ ਅਤੇ ਤਬਲਾ-ਵਾਦਕ ਸੁਖਵਿੰਦਰ ਸਿੰਘ ਪਿੰਕੀ ਨਾਮਧਾਰੀ ਵੀ ਸ਼ਾਮਲ ਸਨ। ਹੋਰ ਵੀ ਬਹੁਤ ਸਾਰੇ ਪਾਸਾਰ, ਜਿਵੇਂ ਖੇਡ ਜਗਤ ਹੈ, ਜਿਨ੍ਹਾਂ ਰਾਹੀਂ ਨਾਮਧਾਰੀ ਲਹਿਰ ਦੇ ਸੰਸਾਰ ਨੂੰ ਦੇਣ ਦੇ ਪਦ-ਚਿੰਨ੍ਹ, ਪਛਾਣੇ ਜਾ ਸਕਦੇ ਹਨ।

ਇਤਿਹਾਸਕਾਰ ਪੰਡਿਤ ਸੁੰਦਰ ਲਾਲ, ਨਾਮਧਾਰੀ ਤਹਿਰੀਕ ਦੇ ਜਨਕ ਸਤਿਗੁਰੂ ਰਾਮ ਸਿੰਘ ਜੀ ਨੂੰ ਦਾਦਾ ਗੁਰੂ ਕਿਹਾ ਕਰਦੇ ਸਨ। ਉਹਨਾਂ ਦਾ ਤਰਕ ਸੀ ਕਿ ਸਿਆਸੀ ਖੇਤਰ ਵਿਚ ਮਹਾਤਮਾ ਗਾਂਧੀ 'ਪਿਤਾ ਗੁਰੂ' ਅਤੇ ਸਤਿਗੁਰੂ ਰਾਮ ਸਿੰਘ 'ਦਾਦਾ ਗੁਰੂ' ਹਨ। ਇਸ ਸਿਲਸਲੇ ਵਿਚ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਛਪਦੇ ਪੱਤਰ 'ਗੁਰਦੁਆਰਾ ਗ਼ਜ਼ਟ' ਦੇ ਜੂਨ ੧੯੭੨ ਦੇ ਅੰਕ ਵਿਚ ਛਪੀ ਇਕ ਟਿੱਪਣੀ ਵੱਲ ਵੀ ਦੇਸ਼ ਦੇ ਨੇਤਾਵਾਂ ਦਾ ਧਿਆਨ ਦਿਵਾਉਣਾ ਉਚਿਤ ਹੋਵੇਗਾ। ਸਿਰਲੇਖ ਸਮੇਤ ਟਿੱਪਣੀ ਇੰਝ ਹੈ—

### ਫਾਦਰ ਆਫ ਦੀ ਨੇਸ਼ਨ

"......ਭਾਰਤ ਦੀ ਆਜ਼ਾਦੀ ਦੇ ਸੰਗਰਾਮ ਦੀ ਸਾਰੇ ਸੰਸਾਰ ਵਿਚ ਸਰਕਾਰੀ ਪੱਧਰ ਤੇ ਜੋ ਪਬਲਿਸਟੀ ਵੀ ਕੀਤੀ ਜਾਵੇ ਉਸ ਵਿਚ ਇਹ ਠੋਕ-ਵਜਾਕੇ ਦੱਸਿਆ ਜਾਵੇ ਕਿ ਦੇਸ਼ ਦੀ ਆਜ਼ਾਦੀ ਦੀ ਬੁਨਿਆਦ ਰੱਖਣ ਵਾਲੇ ਬਾਬਾ ਰਾਮ ਸਿੰਘ ਜੀ ਸਨ, ਜਿਨ੍ਹਾਂ ਕਾਂਗਰਸ ਦੇ ਜਨਮ ਤੋਂ ਵੀ ਬਹੁਤ ਪਹਿਲਾਂ ਜਾਬਰ ਅੰਗਰੇਜ਼ ਸਰਕਾਰ ਨਾਲ ਲੋਹਾ ਲਿਆ। ਸ਼ਾਂਤਮਈ ਦੀ ਸ਼ਾਨਦਾਰ ਜੰਗ ਲੜੀ। ਅੰਗਰੇਜ਼ ਵਿਰੁਧ ਨਾਮਿਲਵਰਤਨ ਦੀ ਲਹਿਰ ਚਲਾਈ। ਸੂਕਾਰੀ ਡਾਕਖਾਨਿਆਂ ਦਾ, ਰੇਲਾਂ ਦਾ ਅਤੇ ਹੋਰ ਸਰਕਾਰੀ ਦਫ਼ਤਰਾਂ ਦਾ ਬਾਈਕਾਟ ਕੀਤਾ। ਸੁਦੇਸ਼ੀ ਲਹਿਰ ਦੇ ਬਾਨੀ ਵੀ ਬਾਬਾ ਰਾਮ ਸਿੰਘ ਜੀ ਹੀ ਸਨ ਅਤੇ ਜੋ ਜਲਾਵਤਨ ਕੀਤੇ ਗਏ ਅਤੇ ਪਹਿਲੇ ਸਿਆਸੀ ਆਗੂ ਸਨ। ......ਜੇ ਸਾਡੇ ਦੇਸ਼ ਵਿਚ ਤੰਗ-ਨਜ਼ਰੀਆ ਨਾ ਹੁੰਦਾ, ਅੱਜ ਆਪ "ਫਾਦਰ ਆਫ ਦੀ ਨੇਸ਼ਨ" ਕਰਕੇ ਪੂਜੇ ਜਾਂਦੇ।"......

ਡਾ. ਫੌਜਾ ਸਿੰਘ ਬਾਜਵਾ ਨੇ Kuka Movement 'ਕੂਕਾ ਮੂਵਮੈਂਟ' ਪੁਸਤਕ ਦੀ ਭੂਮਿਕਾ ਵਿਚ ਲਿਖਿਆ ਹੈ—

The Kukas dreamt of Independence from the British yoke, planned for it, devised a technique of struggle, threw themselves realously into it and showed no faltering in sacrifices howsoever great for it.

("ਕੂਕਿਆਂ ਨੇ ਬਰਤਾਨਵੀ ਜੂਲੇ ਤੋਂ ਆਜ਼ਾਦੀ ਦਾ ਸੁਪਨਾ ਲਿਆ, ਇਸ ਵਾਸਤੇ ਯੋਜਨਾ ਬਣਾਈ, ਜਦੋਂਜਹਿਦ ਦੀ ਤਕਨੀਕ ਇਜਾਦ ਕੀਤੀ, ਆਪਣੇ ਆਪ ਨੂੰ ਗਰਮ-ਜੋਸ਼ੀ ਨਾਲ ਇਸ ਵਿਚ ਸੁੱਟ ਦਿਤਾ ਅਤੇ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਤੋਂ ਵੀ ਝਿਜਕ ਨਹੀਂ ਵਿਖਾਈ।")

ਕਾਮਰੇਡ ਸੋਹਨ ਸਿੰਘ ਜੋਸ਼ ਦੇ ਸ਼ਬਦਾਂ ਵਿਚ "ਜਿਸ ਬਹਾਦਰੀ ਨਾਲ ਕੂਕਿਆਂ ਨੇ ਆਪਣੇ ਸੀਸ ਦਿਤੇ ਸਨ, ਉਹ ਬਹਾਦਰੀ ਨਵੀਆਂ ਰਾਜਸੀ ਲਹਿਰਾਂ ਦਾ ਉਤਸ਼ਾਹਜਨਕ ਝੰਡਾ ਬਣ ਗਈ। ਗੁਰੂ ਰਾਮ ਸਿੰਘ ਦੇਸ਼ ਦੀ ਆਜ਼ਾਦੀ ਦਾ ਪ੍ਰੇਰਨਾਸ਼ੀਲ ਚਿੰਨ੍ਹ ਬਣ ਗਿਆ। ਸਦੀਵੀ ਰਾਜ ਕਰਨ ਦੇ ਖ਼ਾਬ ਲੈਣ ਵਾਲੇ ਅੰਗਰੇਜ਼ ਹਾਕਮਾਂ ਨੂੰ ਬੋਰੀਆ ਬਿਸਤਰਾ ਵਲੇਟ ਕੇ ਹਿੰਦੋਸਤਾਨ ਵਿਚੋਂ ਜਾਣਾ ਪਿਆ ਅਤੇ ਭਾਰਤ ਆਜ਼ਾਦ ਹੋ ਗਿਆ।"[8]

ਇਸ ਲੇਖ ਵਿਚ ਨਾਮਧਾਰੀ ਲਹਿਰ ਦੀ ਦੇਣ ਅਤੇ ਸੰਸਾਰ ਇਨਕਲਾਬੀ ਲਹਿਰਾਂ ਤੇ ਇਸ ਦੇ ਅਸਰ ਦੀ ਨਿਸ਼ਾਨਦੇਹੀ ਕਰਨ ਦਾ ਜਤਨ ਹੀ ਕੀਤਾ ਗਿਆ ਹੈ।

ਪੰਜਾਬੀਆਂ ਦੇ ਵਿਸ਼ਵ ਪੱਧਰ ਦੇ ਇਕੱਠ ਵਿਚ ਅਜਿਹਾ ਕਰਨਾ ਸ਼ੁਭ ਸ਼ਗਨ ਹੈ। ਭਾਰਤ ਦੀ ਆਜ਼ਾਦੀ ਦੀ ਜੰਗ ਵਿਚ ਪੰਜਾਬ ਦੀ ਦੇਣ ਨੂੰ ਉਭਾਰਨ ਦਾ ਜਤਨ ਵੀ ਹੈ।

**ਫੁਟ ਨੋਟ :**

1. ਪੰਜਾਬ ਵਿਚ ਮਹਾਨ ਇਨਕਲਾਬ ਦੀ ਪਹਿਲੀ ਜਥੇਬੰਦੀ : ਕੂਕਾ ਲਹਿਰ

—ਮਹਾਰਥੀ (ਹਿੰਦੀ) ਦਿੱਲੀ 1928
ਕੌਮੀ ਲਹਿਰ ਯੁਵਕ ਕੇਂਦਰ ਜਲੰਧਰ

2. ਨਾਮਧਾਰੀ ਜਾਂ ਕੂਕਾ ਇਕ ਹੀ ਲਹਿਰ ਦਾ ਨਾਮ ਹੈ : "ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਧਾਰੀ, ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈ"

—ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼'

3. "ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਇਆ, ਉਸ ਕਾ ਗੁਰੂ ਰਾਮ ਸਿੰਘ ਨੇ ਪ੍ਰਾਯ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ। ਉਨਕੇ ਸਿਧਾਂਤੋਂ ਮੇਂ ਪਾਂਚ ਚੀਜ਼ੇਂ ਹੈਂ—੧. ਸਰਕਾਰੀ ਨੌਕਰੀ ਕਾ ਵਹਿਸ਼ਕਾਰ ੨. ਸਰਕਾਰੀ ਅਦਾਲਤੋਂ ਕਾ ਵਹਿਸ਼ਕਾਰ ੩. ਸਰਕਾਰੀ ਸਕੂਲੋਂ ਕਾ ਵਹਿਸ਼ਕਾਰ ੪. ਬਦੇਸ਼ੀ ਵਸਤਰੋਂ ਕਾ ਵਹਿਸ਼ਕਾਰ ੫. ਐਸੇ ਕਾਨੂੰਨ ਮਾਨਣੇ ਸੇ ਇਨਕਾਰ ਜੋ ਅਪਨੀ ਆਤਮਾ ਕੇ ਵਿਰੁਧ ਹੋਂ।"

—ਬਾਬੂ ਰਾਜਿੰਦਰ ਪ੍ਰਸਾਦ
'ਸਤਿਜੁਗ' ੧੦ ਮਾਘ ੧੬੯੨

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤਰ ਭੂਮੀ ਨੂੰ ਸੁਤੰਤਰਤਾ ਦਿਵਾਉਣ ਲਈ ਅੱਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਸ਼ਾਲੀ ਪ੍ਰੀਸ਼ਰਮ ਕੀਤਾ ਉਸਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਇਨਕਾਰ ਨਹੀਂ ਕਰ ਸਕਦਾ।

ਕਾਂਗਰਸ ਨੇ ਆਪ ਦੇ ਵਿਖਾਏ ਹੋਏ ਰਸਤੇ ਨੂੰ ਅਖਤਿਆਰ ਕਰਕੇ ਸ਼ਾਨਦਾਰ ਕਾਮਯਾਬੀਆਂ ਪ੍ਰਾਪਤ ਕੀਤੀਆਂ ਹਨ ਅਤੇ ੭੫ ਸਾਲ ਦੇ ਲਗ ਭਗ ਸਮਾਂ ਗੁਜ਼ਰਨ ਦੇ ਉਪਰੰਤ ਵੀ ਉਹ ਪ੍ਰੋਗਰਾਮ ਪੁਰਾਣਾ ਨਹੀਂ ਹੋਇਆ ਜਿਸਨੂੰ ਅਮਲੀ ਦੇਣ ਨਮਿਤ ਆਪ ਨੂੰ ਕਠਿਨ ਘਾਲਣਾ ਘਾਲਣੀ ਪਈ..."

—ਪੰਡਿਤ ਨਹਿਰੂ
'ਸਤਿਜੁਗ' ਮਾਘ ੧੯੯੪

4. ਨਾਮਧਾਰੀ ਇਤਿਹਾਸ : ਕ੍ਰਿਤ ਨਾਹਰ ਸਿੰਘ (ਪੰਨਾ ੪੫੩-੪੫੪)

5. ਸ੍ਰੀ ਗੁਰੂ ਪੰਥ ਪ੍ਰਕਾਸ਼ : ਗਿਆਨੀ ਗਿਆਨ ਸਿੰਘ ੧੯੭੦ ਐਡੀਸ਼ਨ, ਭਾਸ਼ਾ ਵਿਭਾਗ ਪੰਜਾਬ (ਪੰਨਾ ੫੧੮)

6. "Rebels against the British Rule Guru: Ram Singh and the Kuka Sikhs." Compiler Bhai Naher Singh Kirpal Singh, Page 503

7. ਰੂਸ ਦਰਬਾਰ ਵਿਚ ਕੂਕਾ ਨੇਤਾ ਗੁਰਚਰਨ ਸਿੰਘ

—ਸ਼ਤਾਬਦੀ ਨਿਊਜ਼ ਦਿੱਲੀ
ਮਾਰਚ-ਅਪ੍ਰੈਲ-ਮਈ ੧੯੭੨

8. ਕੂਕਾ ਲਹਿਰ ਦੀ ਇਤਿਹਾਸਕ ਮਹਾਨਤਾ (ਲੇਖ)

—ਸ਼ਤਾਬਦੀ ਨਿਊਜ਼ ਦਿੱਲੀ
ਮਾਰਚ-ਅਪ੍ਰੈਲ-ਮਈ ੧੯੭੨ ਅੰਕ

# ਅਣਮੰਨਿਆ ਮਨ

—ਵਰਿਆਮ ਸਿੰਘ ਸੰਧੂ

ਡਾ. ਵਰਿਆਮ ਸਿੰਘ ਸੰਧੂ ਦੀ ਮਹਾਂਸਾਗਰਾਂ ਤੋਂ ਪਾਰ ਦੀ ਯਾਤਰਾ ਦੀ ਕਥਾ ਅਣਮੰਨੇ ਮਨ ਨਾਲ ਆਰੰਭੀ ਵੀ ਕਹੀ ਜਾ ਸਕਦੀ ਹੈ ਅਤੇ ਲਿਖੀ ਵੀ. ਪਰ ਜਿਵੇਂ ਉਹਨਾਂ ਸਫਲ ਯਾਤਰਾ ਕਰ ਲਈ ਉਵੇਂ ਮਨ ਨੂੰ ਲਿਖਾਉਣ ਵਾਸਤੇ ਵੀ ਪ੍ਰੇਰ ਲਿਆ। ਵਿਸ਼ਵ ਪੰਜਾਬੀ ਕਾਨਫਰੰਸ ਦੇ ਸਬੰਧ ਨਾਲ ਉਹ ਅਮਰੀਕਾ ਕੈਨੇਡਾ ਅਤੇ ਇੰਗਲੈਂਡ ਨੂੰ ਗਾਹ ਕੇ ਦੋਸਤਾਂ ਮਿੱਤਰਾਂ ਦੀ ਇਕ ਵੱਡੀ ਗਿਣਤੀ ਨੇ ਮਿਲਕੇ ਆਏ ਹਨ। ਜਿਵੇਂ ਜਿਵੇਂ ਮਨ ਨੇ ਚਾਹਿਆ ਉਹ ਲਿਖਦੇ ਰਹਿਣਗੇ ਅਤੇ ਪੰਜਾਬੀ ਪਾਠਕਾਂ ਦੇ ਪੇਸ਼ ਕਰਦੇ ਰਹਿਣਗੇ। ਉਹਨਾਂ ਦੀ ਯਾਤਰਾ ਦੇ ਮੁੱਢਲੇ ਕਦਮ ਅਸੀਂ 'ਵਰਿਆਮ' ਵਿਚ ਛਾਪਣ ਦੀ ਖੁਸ਼ੀ ਲੈ ਰਹੇ ਹਾਂ—

—ਸੰਪਾਦਕ

ਲੱਗੇ ਤਾਂ ਭਾਵੇਂ ਅਜੀਬ ਹੀ ਪਰ ਹੈ ਇਹ ਸੱਚ, ਮੈਂ ਘੁਮੱਕੜ ਬਿਰਤੀ ਦਾ ਬੰਦਾ ਨਹੀਂ ਹਾਂ। ਮੈਨੂੰ 'ਸੈਰ-ਸਪਾਟਾ' ਕਰਨ ਅਤੇ ਅਣਵੇਖੀਆਂ ਥਾਵਾਂ ਨੂੰ ਵੇਖਣ ਦੀ ਲੋਚਾ ਨੇ ਕਦੀ ਵਿਆਕੁਲ ਨਹੀਂ ਕੀਤਾ। ਮੈਂ 'ਛੱਜੂ ਦੇ ਚੁਬਾਰੇ' ਨਾਲ ਕੁਝ ਇਸ ਹੱਦ ਤਕ ਜੁੜਿਆ ਰਿਹਾ ਹਾਂ ਕਿ 'ਬਲਖ਼-ਬੁਖਾਰੇ' ਮੈਨੂੰ ਕਦੀ ਖਿੱਚ ਨਹੀਂ ਸਕੇ। ਦੇਸ ਵਿਚ ਵੀ ਜੇ ਕਦੀ ਮੈਨੂੰ ਪੰਜਾਬੋਂ ਬਾਹਰ ਜਾਣਾ ਪਿਆ ਤਾਂ ਇਹ ਵੀ ਇਸ ਕਰਕੇ ਨਹੀਂ ਕਿ ਉਹਨਾਂ ਥਾਵਾਂ ਦੀ ਖੂਬਸੂਰਤੀ ਨੂੰ ਜਾਣਨ-ਮਾਣਨ ਦੀ ਕੋਈ ਡੂੰਘੀ ਤਾਂਘ ਸੀ ਸਗੋਂ ਬਹੁਤੀ ਵਾਰ ਕਿਸੇ ਸਾਹਿਤਕ-ਮਿਲਣੀ ਦੇ ਸੱਦੇ ਨੂੰ ਨੇਪਰੇ ਚਾੜ੍ਹਣ ਦੀ ਮਜਬੂਰੀ ਹੀ ਸੀ ਤੇ ਇਸ ਤੋਂ ਵੀ ਵਧ 'ਰਲੇ ਸਾਥ' ਜਾਣ ਦਾ ਸ਼ੌਖ ਵੀ ਸੀ। ਉਥੇ ਪਹੁੰਚ ਕੇ ਵੀ ਸਮੇਂ ਤੋਂ ਪਹਿਲਾਂ ਹੀ ਘਰ ਨੂੰ ਭੱਜ ਆਉਣ ਦੀ ਉਚੜ-ਪੈੜੀ ਲਗ ਜਾਂਦੀ ਸੀ। ਮੇਰੇ ਇਸੇ ਸੁਭਾ ਨੂੰ ਮੁਖ ਰਖਦਿਆਂ ਹਰਭਜਨ ਹਲਵਾਰਵੀ ਨੇ ਜਦੋਂ ਆਪਣਾ ਪਹਿਲਾ ਸਫ਼ਰਨਾਮਾ, 'ਚੀਨ ਵਿਚ ਕੁਝ ਦਿਨ ਮੈਨੂੰ ਦਿਤਾ ਤਾਂ ਉਸ ਉੱਤੇ ਮਖੌਲ ਵਜੋਂ ਮੇਰੇ ਲਈ ਇਹ ਸ਼ਬਦ ਲਿਖੇ :

ਪਿਆਰੇ ਵਰਿਆਮ ਸਿੰਘ ਸੰਧੂ ਨੂੰ
ਜੀਹਦੇ ਲਈ ਸੁਰ ਸਿੰਘ ਹੀ ਦੇਸ ਪ੍ਰਦੇਸ ਹੈ।

ਫਿਰ ਉਸ ਨੇ ਆਪਣੇ ਇਕ ਹੋਰ ਸਫ਼ਰਨਾਮੇ 'ਮਹਾਂ-ਸਾਗਰ ਤੋਂ ਪਾਰ' ਵਿਚ ਇਹ ਸਤਰਾਂ ਲਿਖ ਕੇ ਮੇਰੇ ਲਈ ਸ਼ੁਭ-ਇਛਾ ਵੀ ਪ੍ਰਗਟਾਈ।

''ਪਿਆਰੇ ਵਰਿਆਮ ਸਿੰਘ ਸੰਧੂ ਨੂੰ ਇਸ ਆਸ ਨਾਲ ਕਦੇ ਉਹ ਵੀ ਮਹਾਂਸਾਗਰ ਪਾਰ ਜਾਵੇ।"

ਪਹਿਲੀਆਂ ਸਤਰਾਂ ਵਿਚ 'ਵੱਸਦੇ ਰਹਿਣ' ਤੇ ਪਿਛਲੀਆਂ ਵਿਚ 'ਉਜੜ ਜਾਣ' ਦੇ 'ਬਚਨਾਂ' ਦਾ ਕੁਝ ਅਸਰ ਜਾਂ ਕੋਈ ਗੱਲ ਕਿ ਕੈਨੇਡਾ ਜਾ ਵੱਸੇ ਮੇਰੇ ਮਿੱਤਰ ਡਾ. ਸਾਧੂ ਸਿੰਘ ਦਾ ਦੋ ਕੁ ਸਾਲ ਪਹਿਲਾਂ ਮੈਨੂੰ ਖ਼ਤ ਆ ਗਿਆ :

ਪਿਆਰੇ ਵਰਿਆਮ

ਆਸ ਹੈ ਤੁਹਾਨੂੰ ਮੇਰੀ ਪਹਿਲੀ ਚਿੱਠੀ ਮੁੱਦਤਾਂ ਪਹਿਲਾਂ ਮਿਲ ਚੁਕੀ ਹੋਵੇਗੀ ਤੇ ਹੁਣ ਤਕ ਤੁਹਾਡਾ ਪਾਸਪੋਰਟ ਲਗ ਪਗ ਬਣ ਹੀ ਗਿਆ ਹੋਵੇਗਾ। ਖ਼ਬਰ ਦੇਣਾ।

ਇਸੇ ਵਰ੍ਹੇ ਜੁਲਾਈ ਤੋਂ ਸਤੰਬਰ ਵਿਚਕਾਰ ਐਡਮੰਟਨ ਵਾਲੇ ਦੋਸਤ ਤੁਹਾਨੂੰ ਏਧਰ ਬੁਲਾਉਣ ਦਾ ਪ੍ਰਬੰਧਕੀ ਤੌਰ ਤੇ ਨਿਰਣਾ ਲੈ ਚੁਕੇ ਹਨ। ਉਸ ਅਨੁਸਾਰ ਤੁਹਾਨੂੰ 'ਸਰਕਾਰੀ ਤੌਰ ਤੇ ਸੂਚਿਤ ਕਰ ਰਿਹਾ ਹਾਂ।

ਉਪ੍ਰੋਕਤ ਵਿਚੋਂ ਤੁਹਾਡੇ ਲਈ ਕਿਸ ਮਹੀਨੇ ਆ ਸਕਣਾ ਵਧੇਰੇ ਸੁਵਿਧਾਜਨਕ ਹੋਵੇਗਾ।......

......ਤੁਹਾਡਾ ਖ਼ਤ ਮਿਲਣ ਤੋਂ ਮਗਰੋਂ ਵੈਨਕੂਵਰ ਲੇਖਕ ਮੰਚ ਦੀ ਆਗਾਮੀ ਕਾਨਫਰੰਸ ਦੀਆਂ ਤਾਰੀਖਾਂ ਮਿਥਣੀਆਂ ਹਨ। ਉਹਦੇ ਵਿਚ ਵੀ ਤੁਹਾਡੀ ਹਾਜ਼ਰੀ ਦਾ ਲਾਹਾ ਲਿਆ ਜਾਵੇਗਾ।

ਤੁਹਾਡਾ ਆਪਣਾ
ਸਾਧੂ ਸਿੰਘ

ਪਰ ਮੇਰਾ ਤਾਂ ਅਜੇ ਤਕ ਪਾਸਪੋਰਟ ਹੀ ਨਹੀਂ ਸੀ ਬਣਿਆ।

ਕਾਰਣ ?

ਸੱਤਰ੍ਹਵਿਆਂ ਦੇ ਅਖ਼ੀਰ ਵਿਚ ਚੱਲੇ ਜੁਝਾਰ-ਵਿਦਰੋਹੀ ਸਾਹਿਤਕ ਅੰਦੋਲਨ ਵਿਚ ਸਥਾਪਤੀ ਵਿਰੋਧੀ ਲਿਖਤਾਂ ਲਿਖਣ ਕਾਰਨ ਮੇਰਾ ਨਾਂ ਅਜਿਹੇ ਲੇਖਕਾਂ/ਵਿਅਕਤੀਆਂ 'ਚ ਸ਼ਾਮਲ ਕਰ ਲਿਆ ਗਿਆ ਸੀ ਜਿੰਨ੍ਹਾ ਤੋਂ ਸਟੇਟ ਨੂੰ 'ਖ਼ਤਰਾ' ਸੀ। ਇਸ ਲਈ ਜਦੋਂ ਮੈਂ ਪਾਸਪੋਰਟ ਲਈ ਦਰਖਾਸਤ ਦਿਤੀ ਉਹ ਪੁਲਿਸ ਦੀ 'ਨਾਂਹ-ਵਾਚਕ ਰੀਪੋਰਟ ਸਦਕਾ ਕੋਈ ਰੰਗ ਦਿਖਾਉਣੋਂ ਅਸਮਰਥ ਰਹੀ। ਹਰਭਜਨ ਸਿੰਘ ਹੁੰਦਲ

ਵਾਂਗ ਪਾਸਪੋਰਟ ਨਾ ਮਿਲਣ ਕਰਕੇ ਮੈਂ ਕੋਈ ਬਹੁਤੀ ਪੁਛ-ਗਿੱਛ ਵੀ ਨਾ ਕੀਤੀ । ਮੈਂ ਕਿਹੜਾ ਅਗਲੇ ਮਹੀਨੇ ਚੁਣੀਆਂ ਦੇ ਦੌਰੇ ਤੇ ਨਿਕਲਣਾ ਸੀ ।

ਹੁਣ ਮੈਂ ਸੋਚਿਆ ਕਿ ਚੱਲੋ ! ਪਾਸਪੋਰਟ ਤਾਂ ਬਣਵਾ ਹੀ ਛਡੀਏ । ਮੈਂ ਆਪਣੇ ਪਿੰਡ ਸੁਰ ਸਿੰਘ ਤੋਂ ਰਿਹਾਇਸ਼ ਬਦਲ ਕੇ ਜਲੰਧਰ ਆ ਚੁਕਾ ਸਾਂ । ਨਵੀਂ ਥਾਂ 'ਤੇ ਪਤਾ ਵੀ ਨਵਾਂ ਸੀ । ਮੈਂ ਆਪਣੇ ਪਿੰਡ ਸੁਰ ਸਿੰਘ ਦੀ ਥਾਂ ਆਪਣੇ ਅਸਲੀ ਜਨਮ ਸਥਾਨ ਨਾਨਕਾ ਪਿੰਡ ਦਾ ਪਤਾ ਭਰ ਦਿਤਾ ਤਾਂ ਕਿ 'ਸੁਰ ਸਿੰਘ' ਵਾਲੇ 'ਵਰਿਆਮ ਸਿੰਘ' ਦੇ ਕਾਗਜ਼ ਪੱਤਰ ਨਾ ਫਰੋਲੇ ਜਾਣ ਤੇ ਮੈਂ ਸਰਕਾਰੀ ਨਜ਼ਰਾਂ ਤੋਂ ਹੀ ਬਚ ਜਾਵਾਂ। ਦੂਜਾ ਸਾਨੂੰ ਲਗਦੀ ਪੁਲਿਸ ਚੌਕੀ ਗੜ੍ਹਾ ਦੇ ਨਜ਼ਦੀਕ ਰਹਿੰਦੇ ਕਾਮਰੇਡ ਨੌ ਨਿਹਾਲ ਸਿੰਘ ਨੇ ਮੇਰੀ ਵੀ ਪੁਲਿਸ ਰੀਪੋਰਟ ਚੰਗੀ ਭੇਜਣ ਦੀ ਸਿਫਾਰਸ਼ ਕੀਤੀ ਹੋਈ ਸੀ ਤੇ ਤੀਜੇ ਮੈਂ ਆਪ ਪੁਲਿਸ ਨੂੰ ਉਸ ਦੇ ਅੰਦਾਜ਼ ਵਿਚ ਹੀ ਖੁਸ਼ ਕਰਨ ਲਈ 'ਹੌਲਦਾਰ' ਦੀ ਸੇਵਾ-ਪਾਣੀ ਵੀ ਕਰ ਦਿਤੀ ਤੇ ਕੁਝ ਚਿਰ ਬਾਦ ਪਾਸਪੋਰਟ ਮੇਰੇ ਘਰ 'ਪਹੁੰਚ' ਗਿਆ ।

ਪਰ ਮੈਨੂੰ ਕੈਨੇਡਾ ਸੱਦਣ ਵਾਲੇ ਤਾਂ ਭੁੱਲ-ਭੁਲਾ ਵੀ ਗਏ ਸਨ । ਸੈਰ-ਸਪਾਟੇ ਲਈ ਬਹੁਤਾ 'ਉਤਸ਼ਾਹੀ ਜਿਊੜਾ' ਨਾ ਹੋਣ ਕਰਕੇ ਮੈਂ ਵੀ ਬਾਹਰ ਜਾਣ ਦੀ ਆਸ ਲਾਹ ਛੱਡੀ । ਮਨ ਵਿਚ ਏਨਾ ਜ਼ਰੂਰ ਸੀ ਕਿ ਪਾਸਪੋਰਟ ਦੀ ਦਸ-ਸਾਲਾ ਮਿਆਦ ਵਿਚ ਇਕ ਵਾਰ ਪਾਕਿਸਤਾਨ ਦਾ ਗੇੜਾ ਹੀ ਲਾ ਆਵਾਂਗੇ । ਉਂਞ ਜਦੋਂ ਕੋਈ ਇਧਰੋਂ ਉਧਰੋਂ ਗਿਆ ਜਾਂ 'ਉਧਰੋਂ' ਇਧਰ ਆਇਆ ਲੇਖਕ ਮਿੱਤਰ ਮੈਨੂੰ ਮਿਲਦਾ ਤਾਂ ਸਦਾ ਬੜੇ ਚਾਅ ਤੇ ਉਮਾਹ ਨਾਲ ਦੱਸਦਾ ਕਿ 'ਬਾਹਰ' ਮੇਰੇ ਬਹੁਤ ਸਾਰੇ ਪ੍ਰਸੰਸਕ ਮੈਨੂੰ ਬੜੀ ਮੁਹੱਬਤ ਨਾਲ ਯਾਦ ਕਰਦੇ ਨੇ । ਵਿਸ਼ੇਸ਼ ਤੌਰ ਤੇ ਜਦੋਂ ਰਘਬੀਰ ਸਿੰਘ ਸਿਰਜਣਾ ਵਿਦੇਸ਼ੀ ਦੌਰੇ ਤੋਂ ਮੁੜਦਾ ਤਾਂ ਬੰਦਿਆਂ ਦਾ ਨਾਂ ਲੈ ਲੈ ਕੇ ਮੇਰੇ ਬਾਰੇ ਹੋਈਆਂ ਪ੍ਰਸੰਸਾਤਮਕ ਗੱਲਾਂ ਦਾ ਜ਼ਿਕਰ ਕਰਦਾ—

"......ਤੈਨੂੰ ਬਹੁਤ ਪਿਆਰ ਕਰਨ ਵਾਲੇ ਲੋਕ ਨੇ ਬਾਹਰ ।"

ਮੈਂ ਅੰਦਰੋਂ ਖੁਸ਼ ਹੁੰਦਾ !

"......ਭਰਾ ਵਰਿਆਮ ਸਿਆਂ ! ਤੈਨੂੰ ਉਹ ਮੁਲਕ ਵਿਖਾਉਣੇ ਨੇ ਕਦੀ ।"

"......ਠੀਕ ਐ, ਗਏ ਤਾਂ ਫਿਰ ਇਕੱਠੇ ਹੀ ਜਾਵਾਂਗੇ ।"

ਐਤਕੀਂ ਇਕੱਠੇ ਜਾਣ ਦਾ ਸਬੱਬ ਵੀ ਬਣਦਾ ਜਾਪਦਾ ਸੀ । 'ਅਪਨਾ' ਨਾਂ ਦੀ ਸੰਸਥਾ ਵਲੋਂ ਮਨਜ਼ੂਰ ਅੱਯਾਜ਼ ਅਮਰੀਕਾ ਵਿਚ ਵਿਸ਼ਵ ਪੱਧਰ ਦੀ ਕੋਈ ਕਾਨਫਰੰਸ ਅਪ੍ਰੈਲ ਵਿਚ ਕਰਵਾ ਰਿਹਾ ਸੀ । ਸਾਨੂੰ ਦੋਹਾਂ ਨੂੰ ਵੀ ਉਸ ਵਲੋਂ ਸੱਦਾ-ਪੱਤਰ ਪੁਜ ਚੁਕਾ ਸੀ । ਰਘਬੀਰ ਸਿੰਘ ਤਾਂ ਜਾਣ ਲਈ ਤਿਆਰ ਹੀ ਸੀ, ਪਰ ਜਦੋਂ ਉਸਨੇ ਮੈਨੂੰ ਸੁਲ੍ਹਾ ਮਾਰੀ ਤਾਂ ਮੈਂ ਸਮਾਂ ਥੋੜ੍ਹਾ ਹੋਣ ਦਾ ਬਹਾਨਾ ਲਾਇਆ । ਉਂਞ ਸੱਚਾਈ ਇਹ ਸੀ ਕਿ ਮੈਂ ਅਚਨਚੇਤ ਆਪਣੇ ਆਪ ਨੂੰ ਏਡੀ ਛੇਤੀ ਮਾਨਸਿਕ ਤੌਰ 'ਤੇ ਤਿਆਰ ਹੀ ਨਹੀਂ ਸਾਂ ਕਰ ਸਕਦਾ । ਤਿਆਰ ਨਾ ਹੋਣ ਪਿੱਛੇ ਲੁਕਵਾਂ ਕਾਰਨ ਇਹ ਵੀ ਸੀ ਕਿ ਕੌਣ ਆਪਣੇ ਕੋਲੋਂ ਲੱਖ ਰੁਪਿਆ ਖਰਚ ਕਰੇ ! ਤੇ ਭਲਾ ਕਿਉਂ ਕਰੇ ? ਮੈਂ ਆਖਿਆ, "ਐਤਕੀਂ ਤੁਸੀਂ ਹੋ ਆਓ...ਅਗਲੀ ਵਾਰ ਪ੍ਰੋਗਰਾਮ ਬਣਾਵਾਂਗੇ ।"

ਅਗਲੇਰੇ ਮਹੀਨੇ ਹੀ 'ਵਿਸ਼ਵ ਪੰਜਾਬੀ ਕਾਨਫਰੰਸ' ਦੇ ਪ੍ਰਬੰਧਕਾਂ ਵਲੋਂ ਚਿੱਠੀ ਆ ਗਈ ਕਿ ਜੇ ਮੈਂ ਮਿਲਵਾਕੀ (ਅਮਰੀਕਾ) ਵਿਚ ੧੮ ਜੁਲਾਈ ੧੯੯੦ ਤੋਂ ਸ਼ੁਰੂ ਹੋ ਰਹੀ ਕਾਨਫਰੰਸ ਵਿਚ ਬਤੌਰ ਡੈਲੀਗੇਟ ਸ਼ਾਮਲ ਹੋਣਾ ਚਾਹੁੰਦਾ ਹਾਂ ਤਾਂ ਇਕ ਹਜ਼ਾਰ ਰੁਪਿਆ ਡੈਲੀਗੇਟ ਫੀਸ ਭੇਜ ਦਿਆਂ । ਮੇਰੇ ਲਈ ਇਹ ਕੋਈ ਆਕਰਸ਼ਕ ਸੱਦਾ ਨਹੀਂ ਸੀ । ਚਿੱਠੀ ਪੜ੍ਹ ਕੇ ਮੈਂ ਸਹਿਜ ਭਾਵ ਨਾਲ ਇਕ ਪਾਸੇ ਧਰ ਦਿਤੀ ।

ਫ਼ੋਨ ਦੀ ਘੰਟੀ ਖੜਕੀ । ਜਗਦੀਸ਼ ਸਿੰਘ ਸੰਪਾਦਕ ਮਾਸਿਕ 'ਵਰਿਆਮ' ਬੋਲ ਰਿਹਾ ਸੀ, ".. ਹਾਂ ਜੀ ! ਫਿਰ ਅਮਰੀਕਾ ਜਾ ਰਹੇ ਹੋ ?"

ਅਸਲ ਵਿਚ ਉਹਨੂੰ ਵੀ ਅਜਿਹੀ ਚਿੱਠੀ ਹੁਣੇ ਹੀ ਮਿਲੀ ਸੀ ਤੇ ਉਹ ਮੈਨੂੰ ਵੀ ਚਿੱਠੀ ਆਏ ਹੋਣ ਦੀ ਪੁਸ਼ਟੀ ਕਰਨਾ ਚਾਹੁੰਦਾ ਸੀ ।

"...ਕੀ ਕਰਾਂਗੇ ਜਾ ਕੇ ?' ਮੈਂ ਅਣਮੰਨੇ ਮਨ ਨਾਲ ਆਖਿਆ । ਜਗਦੀਸ਼ ਸਿੰਘ ਆਪਣੇ ਸੁਭਾਅ ਅਨੁਸਾਰ ਮੈਨੂੰ ਵਡਿਆਉਣ ਲੱਗਾ—

"...ਓ ਜੀ, ਮਹਾਰਾਜ ! ਬਾਹਰ ਦੁਨੀਆ ਉਡੀਕਦੀ ਪਈ ਹੈ ਤੁਹਾਨੂੰ ।"

"ਕੌਣ ਜਾਣਦੈ ਜੀ ਸਾਨੂੰ ?"

"...ਮੈਂ ਕਿਹਾ ਵੇਖਿਓ ਤੇ ਸਹੀ...ਜਦੋਂ ਇਕ ਵਾਰ ਸੰਧੂ ਸਾਅਬ ਨੂੰ ਬੋਲਦਿਆਂ ਸੁਣਿਆ ਤਾਂ ਧੁੰਮਾਂ ਪੈ ਜਾਣਗੀਆਂ ਓਥੇ...!"

"...ਸੰਤ ਜੀ, ਦੂਰ ਦੇ ਢੋਲ ਹੀ ਸੁਹਾਵਣੇ ਹੁੰਦੇ ਨੇ। ਨਾਲੇ ਉਥੇ ਨੌਤੀ ਸੌ ਲੇਖਕ ਰੋਜ਼ ਤੁਰਿਆ ਰਹਿੰਦੇ। ਉਹ ਉਹਨਾਂ ਸਭ ਨੂੰ ਸਾਂਭ ਸਾਂਭਕੇ ਅੱਕ ਥੱਕ ਚੁਕੇ ਨੇ। ਮੈਂ ਕੋਈ ਓਹਨਾਂ ਲਈ ਅੱਲੋਕਾਰ ਚੀਜ਼ ਨਹੀਂ ਹੋਣਾ। ਨਾਲੇ ਕਾਨਫਰੰਸ ਵਿਚ ਤਾਂ ਕਈ ਲੋਕ ਜਾ ਰਹੇ ਹੋਣਗੇ। ਓਹ ਕੀਹਨੂੰ ਕੀਹਨੂੰ ਸੱਦਣ ਤੇ ਸਾਂਭਣ ਦੀ ਸੁਲ੍ਹਾ ਮਾਰਨਗੇ। ਬੰਦੇ ਤਾਂ ਉਹ ਸਭ ਦੀ ਸਾਂਝੀ ਜਾਣ ਪਛਾਣ ਵਾਲੇ ਈ ਨੇ... ਕੋਈ ਮੇਰੇ ਇਕੱਲੇ ਦੇ ਹੀ ਮਾਸੀ ਦੇ ਪੁੱਤ ਤਾਂ ਹੈ ਨ੍ਹੀ।"

ਉਸ ਰਾਤ ਰਘਬੀਰ ਸਿੰਘ ਦਾ ਵਿਨੀਪੈਗ (ਕੈਨੇਡਾ) ਤੋਂ ਫੋਨ ਆਇਆ। ਹਾਲਚਾਲ ਪੁਛਣ ਤੋਂ ਪਿੱਛੋਂ ਉਸਨੇ ਦਸਿਆ ਕਿ ਉਥੇ ਕੁਝ ਦੋਸਤ ਮੈਨੂੰ ਬੇਹੱਦ ਚਾਹੁੰਣ ਵਾਲੇ ਹਨ। ਉਹਨਾਂ ਵਿਚ ਇਕ ਮੇਰੀ ਲਿਖਤ ਦਾ ਡੁਲ੍ਹ ਡੁਲ੍ਹ ਪੈਂਦਾ ਆਸ਼ਕ ਗੁਰਦੀਪ ਸਿੰਘ ਸੀ, ਜਿਸ ਕੋਲ ਇਸ ਵੇਲੇ ਰਘਬੀਰ ਸਿੰਘ ਠਹਿਰਿਆ ਹੋਇਆ ਸੀ।

ਰਘਬੀਰ ਸਿੰਘ ਨੇ ਕਿਹਾ, "ਲੈ ਗੁਰਦੀਪ ਨਾਲ ਗੱਲ ਕਰ...ਪਰ ਉਸ ਤੋਂ ਪਹਿਲਾਂ ਔਹ ਬੱਚੇ ਵੀ ਤੇਰੀ ਆਵਾਜ਼ ਸੁਣਨਾ ਚਾਹੁੰਦੇ ਨੇ।"

ਮੈਂ ਬੱਚਿਆਂ ਨਾਲ 'ਹੈਲੋ' ਕੀਤੀ। ਫਿਰ ਗੁਰਦੀਪ ਦੀ ਆਵਾਜ਼ ਅ ਈ, "ਸੰਧੂ ਸਾਅ੍ਬ! ਤੁਸੀਂ ਲਿਖੋ...ਬਹੁਤ ਵਧੀਆ ਲਿਖੋ. ਅਸੀਂ ਤੁਹਾਡੇ ਲਈ, ਜੋ ਵੀ ਆਖੋ, ਉਹੋ ਕਰਨ ਨੂੰ ਤਿਆਰ ਹਾਂ। ਸਭ ਕੁਝ ਕਰਨ ਨੂੰ ਤਿਆਰ ਹਾਂ ਤੁਹਾਡੇ ਲਈ...ਤੁਸੀਂ ਜੋ ਵੀ ਆਖੋ......", ਉਹ ਬਾਰ ਬਾਰ ਇਸੇ ਗੱਲ ਤੇ ਜ਼ੋਰ ਦੇ ਰਿਹਾ ਸੀ।

ਪਤਾ ਨਹੀਂ ਕਿਉਂ! ਵਿਦੇਸ਼ ਯਾਤਰਾ ਲਈ ਠੰਢਾ ਪਿਆ ਮੇਰਾ ਮਨ ਗੁਰਦੀਪ ਦੀ ਮੁਹੱਬਤ ਨਾਲ ਕੋਸਾ ਕੋਸਾ ਹੋ ਗਿਆ। ਮੈਂ ਅਗਲੇ ਹੀ ਦਿਨ ਇਕ ਹਜ਼ਾਰ ਰੁਪਿਆ ਡੈਲੀਗੇਟ ਫੀਸ ਭੇਜ ਦਿਤੀ। ਕੁਝ ਦਿਨਾਂ ਪਿਛੋਂ ਪ੍ਰਬੰਧਕਾਂ ਵਲੋਂ ਦੂਜੀ ਚਿੱਠੀ ਆ ਗਈ, ਜਿਸ ਵਿਚ ਹਵਾਈ ਟਿਕਟ ਤੇ ਕੁਝ ਫੁਟਕਲ ਖਰਚਿਆਂ ਲਈ ਚਾਲੀ ਹਜ਼ਾਰ ਰੁਪੈ ਮੰਗੇ ਗਏ ਸਨ। ਮੈਂ ਫਿਰ ਦੋਚਿੱਤੀ ਵਿਚ ਪੈ ਗਿਆ।

ਇਕ ਦਿਨ ਮੇਰੇ ਗਰਾਈਂ ਤੇ ਜਗਤ ਜੇਤੂ ਪਹਿਲਵਾਨ ਕਰਤਾਰ ਸਿੰਘ ਦਾ ਵੱਡਾ ਭਰਾ ਗੁਰਚਰਨ ਸਿੰਘ ਆਖਣ ਲੱਗਾ, "ਭਾ ਜੀ, ਕਿਤੇ ਬਾਹਰ ਜਾਣ ਦਾ ਪ੍ਰੋਗਰਾਮ ਬਣਾਵੋ। ਇਕੱਠੇ ਘੁੰਮੀਏ ਫਿਰੀਏ.. ਮਜ਼ਾ ਆ ਜੇ ਇਕ ਵਾਰ।"

ਉਹ ਵੀ ਕੁਝ ਦਿਨਾਂ ਤਾਈਂ ਅਮਰੀਕਾ ਦੇ ਸ਼ਹਿਰ ਨਿਊਯਾਰਕ ਵਿਚ ਆਪਣੇ ਭਤੀਜਿਆਂ ਨਰਬੀਰ ਤੇ ਗੁਰਸੇਵਕ ਕੋਲ ਜਾ ਰਿਹਾ ਸੀ। ਓਹਦੇ ਪਿੱਛੇ ਪਿੱਛੇ ਹੀ ਕਰਤਾਰ ਵੀ ਜਾਣ ਵਾਲਾ ਸੀ। ਜਦੋਂ ਮੈਂ ਉਸਨੂੰ ਦਸਿਆ ਕਿ ਮਿਲਵਾਕੀ ਵਿਚ ਹੋ ਰਹੀ 'ਵਿਸ਼ਵ ਪੰਜਾਬੀ ਕਾਨਫਰੰਸ' ਵਿਚ ਜਾਣ ਦਾ ਸੱਦਾ ਤਾਂ ਮੈਨੂੰ ਆਇਆ ਹੋਇਆ ਹੈ, ...ਤਾਂ ਉਹ ਸਿਰ ਹੋ ਗਿਆ—

"...ਭਾ ਜੀ, ਇਹ ਸੁਨਹਿਰੀ ਮੌਕਾ ਹੱਥੋਂ ਨਹੀਂ ਜਾਣ ਦੇਣਾ...ਜ਼ਰੂਰ-ਬਰ-ਜ਼ਰੂਰ ਜਾਣਾ ਆ ਹੁਣ! ਅਸੀਂ ਮਿਲਵਾਕੀ ਆ ਕੇ ਤੁਹਾਨੂੰ ਲੈ ਜਾਵਾਂਗੇ...ਕਰਤਾਰ ਦਾ ਸਾਂਢੂ ਹਰਭਜਨ ਉਥੇ ਈ ਤਾਂ ਰਹਿੰਦਾ ਐ। ਤੁਸੀਂ ਚਿੰਤਾ ਨਾ ਕਰੋ...ਬਹਿ ਜਾ, ਬਹਿ ਜਾ ਹੋ ਜੂ ਇਕ ਵਾਰ...!"

ਓਹਦਾ ਉਤਸ਼ਾਹ ਠੱਲ੍ਹਿਆ ਨਹੀਂ ਸੀ ਜਾ ਰਿਹਾ, ਪਰ ਮੇਰਾ ਉਤਸ਼ਾਹ ਅੱਗੇ ਖਰਚ ਹੋਣ ਵਾਲਾ ਲਖ ਰੁਪਿਆ ਕੰਧ ਬਣ ਕੇ ਖਲੋਤਾ ਸੀ। ਜਗਦੀਸ਼ ਸਿੰਘ ਨੂੰ ਪਤਾ ਲਗਾ ਤਾਂ ਕਹਿੰਦਾ—

"ਸੰਧੂ ਸਾਅ੍ਬ! ਪੈਸੇ ਤਾਂ ਆਉਂਦੇ ਜਾਂਦੇ ਰਹਿੰਦੇ ਨੇ. ਹੁਣ ਮੌਕਾ ਲੱਗਾ ਹੈ...ਹੱਥੋਂ ਨਾ ਜਾਣ ਦਈਏ... ਇਕੱਠੇ ਘੁੰਮ ਫਿਰ ਆਵਾਂਗੇ। ਇਕ ਵਾਰ ਵੀਜ਼ਾ ਲਗ ਗਿਆ ਤਾਂ ਫਿਰ ਅੱਗੋਂ ਵੀ ਜਾਣ ਆਉਣ ਸੌਖਾ ਹੋ ਜੂ...।"

"ਸੰਤ ਜੀ! ਤੁਹਾਨੂੰ ਤਾਂ ਨਾਮਧਾਰੀ ਦਰਬਾਰ ਵਲੋਂ ਟਿਕਟ ਮਿਲ ਜਾਣੀ ਐਂ, ਪਰ ਮੇਰਾ . ।"

ਮੈਨੂੰ ਆਪਣੇ 'ਘਰ' ਦਾ ਪਤਾ ਸੀ। ਲੋੜ ਵੇਲੇ ਜਦੋਂ ਮੇਰੀ 'ਪਾਸ ਬੁੱਕ' ਨੂੰ ਪੁਛੀਏ ਤਾਂ ਉਹ ਸ਼ਰਮਿੰਦਾ ਜਿਹਾ ਹਾਸਾ ਹੱਸ ਕੇ ਵਿਖਾ ਦਿੰਦੀ ਹੈ। ਪਰ ਸਾਡੇ ਘਰ ਦੀ ਸਭ ਤੋਂ ਵਡੀ ਪਾਸ ਬੁੱਕ ਹੈ ਮੇਰੀ ਪਤਨੀ ਰਜਵੰਤ ਕੌਰ। ਜਗਦੀਸ਼ ਸਿੰਘ ਨੇ ਫੋਨ ਉਸਨੂੰ ਫੜਾਉਣ ਲਈ ਆਖਿਆ। ਸੁਣ ਕੇ ਉਹ ਕਹਿਣ ਲੱਗੀ, "ਜੇ ਪੈਸੇ ਦਾ ਹੀ ਬਹਾਨਾ ਹੈ ਫਿਰ ਤਾਂ ਇਹ ਜ਼ਰੂਰ ਜਾਣ। ਪੈਸੇ ਮੈਂ ਭਾਵੇਂ ਕਿਤੋਂ ਫੜਾਂ ਪੈਸਿਆਂ ਖੁਣੋਂ ਨਹੀਂ ਜਾਣੋ ਰਹਿਣ ਦਿੰਦੀ ਮੈਂ......"

ਮੈਂ ਬਥੇਰਾ ਸਮਝਾਇਆ, "ਜਿਥੋਂ ਫੜੇਂਗੀ, ਉਹਨੂੰ ਮੋੜੇਂਗੀ ਵੀ ਜ਼ਰੂਰ ਉਧਾਰ ਸਿਰ ਚੜ੍ਹਾਉਣਾ ਹੈ......"

ਕੁਝ ਦਿਨ ਇਸ ਤਰ੍ਹਾਂ ਹੀ ਮਨ ਘਸੀਟੀਦਾ ਰਿਹਾ ਦੁਬਿਧਾ ਤੇ ਦੋ-ਚਿਤੀ ਵਿਚ। ਇਕ ਦਿਨ ਮੈਂ ਜਗਦੀਸ਼ ਸਿੰਘ ਨੂੰ ਕਹਿ ਦੇਣਾ, "ਚਲੋ ਚਲਾਂਗੇ।" ਦੂਜੇ ਦਿਨ 'ਨਾਂਹ' ਕਰ

ਦੇਣੀ। ਬੜੀਆਂ ਗਿਣਤੀਆਂ ਮਿਣਤੀਆਂ ਪਿਛੋਂ ਮੈਂ ਪੱਕੀ ਨਾਂਹ ਕਰ ਦਿਤੀ।

### ਫੈਸਲਾ ਹੋ ਹੀ ਗਿਆ

ਪਟਿਆਲੇ ਤੋਂ ਮਾਨ ਸਿੰਘ ਢੀਂਡਸਾ ਤੇ ਬਲਜੀਤ ਕੌਰ ਬਲੀ ਦਾ ਫੋਨ ਆਇਆ ਕਿ ਉਹ ਮਿਲਵਾਕੀ ਵਾਲੀ ਕਾਨਫਰੰਸ 'ਤੇ ਜਾ ਰਹੇ ਸਨ ਪਰ ਉਹਨਾ ਟਿਕਟ ਖਰਚੇ ਵਾਲੇ ਡਰਾਫਟ ਥੋੜ੍ਹਾ ਲੇਟ ਭੇਜੇ ਹੋਣ ਕਰਕੇ ਉਹਨਾਂ ਨੂੰ ਫਿਕਰ ਸੀ ਕਿ ਡੇਲੀਗੇਟਾਂ ਵਿਚ ਸ਼ਾਮਲ ਹੋਣੋਂ ਕਿਤੇ ਰਹਿ ਨਾ ਜਾਣ। ਇਸ ਲਈ ਮੈਂ ਜਗਦੀਸ਼ ਸਿੰਘ ਰਾਹੀਂ ਹ.ਸ. ਹੰਸਪਾਲ ਨੂੰ ਆਖ ਕੇ ਉਹਨਾਂ ਦੀ ਸ਼ਮੂਲੀਅਤ ਪੱਕੀ ਕਰਵਾ ਦਿਆਂ। ਮੈਨੂੰ ਪੁਛਣ ਤੇ ਜਦੋਂ ਮੈਂ ਦਸਿਆ ਕਿ ਮੈਂ ਤਾਂ ਤੇੜ ਦੇ ਨੰਗ ਖੁਣੋਂ ਨਹੀਂ ਜਾ ਰਿਹਾ, "ਸਾਨੂੰ ਤਾਂ ਭਾਵੇਂ ਕੁਝ ਪੈਸੇ ਯੂਨੀਵਰਸਿਟੀ ਨੇ ਦੇ ਦੇਣੇ ਨੇ...ਪਰ ਫਿਰ ਵੀ ਤੁਸੀਂ ਪੈਸੇ ਕਰਕੇ ਹੀ ਨਾ ਜਾਵੋਂ ਇਹ ਗੱਲ ਠੀਕ ਨਹੀਂ......ਮੌਕਾ ਲਗਾ ਹੈ ਤਾਂ ਜਰੂਰ ਜਾਣਾ ਚਾਹੀਦਾ ਹੈ...ਪੈਸੇ ਤਾਂ ਆਉਂਦੇ ਜਾਂਦੇ ਰਹਿੰਦੇ ਨੇ।"

ਮੇਰਾ ਮਨ ਥੋੜ੍ਹਾ ਥੋੜ੍ਹਾ ਬਦਲਣ ਲੱਗਾ।

ਇਹਨੀਂ ਦਿਨੀਂ ਹੀ ਪਤਾ ਲਗਾ ਕਿ ਹਰਭਜਨ ਹੁੰਦਲ ਤੇ ਸੁਰਿੰਦਰ ਗਿੱਲ ਵੀ ਜਲੰਧਰੋਂ ਟਿਕਟਾਂ ਦਾ ਭਾਅ ਪੁਛਦੇ ਫਿਰਦੇ ਸਨ। ਕੁਲਬੀਰ ਸਿੰਘ ਕਾਂਗ ਵੀ 'ਨਵਾਂ ਜ਼ਮਾਨਾ' ਦੇ ਦਫਤਰ ਆ ਕੇ ਕਾਨਫਰੰਸ ਬਾਰੇ ਪੁਛ ਗਿੱਛ ਕਰਦਾ ਗਿਆ ਸੀ। ਸਾਰੇ ਬੰਦੇ ਜਾਣ-ਪਛਾਣ ਵਾਲੇ ਆਪਣੇ ਹੀ ਦੋਸਤ ਮਿੱਤਰ ਸਨ ਜਿਨ੍ਹਾਂ ਦਾ ਸਾਥ ਕੀਤਾ ਜਾ ਸਕਦਾ ਸੀ ਤੇ ਜੇ ਇਹ ਸਭ ਲੋਕ ਜਾ ਰਹੇ ਸਨ ਤਾਂ ਮੈਨੂੰ ਕੀ ਹੋਇਆ ਸੀ।

ਮੈਂ ਸਭ ਦਾ ਨਾਂ ਲੈ ਕੇ ਰਜਵੰਤ ਨੂੰ ਦਸਿਆ ਕਿ ਇਹ ਲੋਕ ਵੀ ਜਾ ਰਹੇ ਨੇ। ਉਹ ਮੇਰੇ ਮਨ ਦੀ ਸਮਝ ਗਈ। ਮੁਸਕਰਾ ਕੇ ਕਹਿੰਦੀ", ਮੈਂ ਕਦੋਂ ਆਖਦੀ ਆਂ ਕਿ ਤੁਸੀਂ ਨਾ ਜਾਓ......ਘਰ ਦਾ ਫ਼ਿਕਰ ਨਾ ਕਰੋ......ਮੈਂ ਆਪੇ ਸਾਂਭ ਲਊ......ਪੈਸਿਆਂ ਦੀ ਹੀ ਗੱਲ ਹੈ ਨਾ! ਮੈਂ ਆਪੇ ਬੰਦੋਬਸਤ ਕਰ ਲੂੰ......ਮੈਂ ਪੁੱਛ ਰਖੇ ਨੇ......"

ਉਹ ਗਈ ਤੇ ਦੋ ਘੰਟੇ ਵਿਚ ਪੰਜਾਹ ਹਜ਼ਾਰ ਰੁਪਿਆ ਮੇਰੇ ਹੱਥ ਲਿਆ ਫੜਾਇਆ।

ਜੇ ਮਾਨ ਸਿੰਘ ਢੀਂਡਸਾ ਹੁਰੀਂ ਪੈਸੇ ਭੇਜ ਕੇ ਵੀ ਇਸ ਗਲੋਂ ਫਿਕਰਮੰਦ ਸਨ ਕਿ ਜਾਣੋਂ ਰਹਿ ਨਾ ਜਾਣ ਤੇ ਮੈਂ ਤਾਂ ਉਹਨਾਂ ਤੋਂ ਵੀ ਕਈ ਦਿਨ ਪਿਛੇ ਸਾਂ। ਡਰਾਫਟ ਬਨਾਉਣ ਦਾ ਵੇਲਾ ਨਾ ਖੁੰਝ ਜਾਵੇ ਇਸ ਲਈ ਮੈਂ ਗੁਰਮੀਤ, (ਸਕੱਤਰ, ਸਭਿਆਚਾਰਕ ਵਿੰਗ, ਦੇਸ਼ ਭਗਤ ਯਾਦਗਾਰ ਹਾਲ, ਜਲੰਧਰ, ਜਿਸਨੂੰ ਛੋਟਾ ਭਰਾ ਸਮਝਦਿਆਂ ਪੂਰੇ ਮਾਣ ਨਾਲ ਹਰ ਪਾਸੇ ਤੋਰ ਲੈਂਦਾ ਹਾਂ) ਨੂੰ ਉਸੇ ਵੇਲੇ ਨਾਲ ਲਿਆ ਤੇ ਜਿਸ ਬੈਂਕ ਵਿਚ ਉਹਦੀ ਪਤਨੀ ਪਿੰਕੀ ਕਮ ਕਰਦੀ ਹੈ ਉਥੋਂ ਪੰਜਾਂ ਮਿੰਟਾਂ 'ਚ ਡਰਾਫਟ ਬਣਵਾ ਕੇ ਮੈਂ ਜ ਦੀਸ਼ ਸਿੰਘ ਕੋਲ ਪਹੁੰਚ ਗਿਆ।

"ਸੰਤ ਜੀ! ਫਿਰ ਪੂਰੇ ਜ਼ੋਰ ਸ਼ੋਰ ਨਾਲ ਤਿਆਰੀਆਂ ਹੋ ਰਹੀਆਂ ਨੇ ਅਮਰੀਕਾ ਜਾਣ ਦੀਆਂ" ਮੈਂ ਉਸਨੂੰ ਛੇੜਿਆ।

"ਨਾ ਜੀ, ਤੁਸੀਂ ਨਹੀਂ ਜਾਣਾ ਤੇ ਅਸੀਂ ਵੀ ਸੋਚਿਆ ਛੱਡੋ ਪਰ੍ਹੇ..." ਉਹ ਸੱਚ-ਮੁੱਚ ਠੰਢਾ ਪੈ ਚੁਕਾ ਸੀ।

"ਪਰ ਮੈਂ ਤਾਂ ਡਰਾਫਟ ਬਨਵਾ ਲਿਆਇਆਂ।"

ਜਗਦੀਸ਼ ਸਿੰਘ ਦੇ ਚਿਹਰੇ 'ਤੇ ਇਕ ਦਮ ਉਤਸ਼ਾਹ ਭਰੀ ਚਮਕ ਆਈ ਤੇ ਫਿਰ ਉਹ ਇਕ ਦਮ ਹਰਕਤ ਵਿਚ ਆ ਗਿਆ।

"ਲਿਆਇਓ ਮੁੰਡਿਓ! ਲਿਫ਼ਾਫਾ. ਮੈਂ ਐਡਰੈਸ ਲਿਖਦਾਂ ਤੇ ਆਹ ਤੁਸੀਂ ਲਿਖੋ ਜੀ ਨਾਲ ਚਿੱਠੀ ..ਦੀਦ ਰ ਸਿੰਘ ਆਹ ਟਿਕਟਾਂ ਵਾਲੇ ਡੱਬੇ 'ਚੋਂ ਟਿਕਟਾਂ ਵੇਖੀਂ...... ਬਲਦੇਵ ਤੂੰ ਗੂੰਦ ਵਾਲੀ ਸ਼ੀਸ਼ੀ ਫੜਾ..... ਲੈ ਪਈ ਹੁਣੇ ਭੱਜ ਕੇ ਰਜਿਸਟਰੀ ਕਰਾ ਆ..... ਅਜੇ ਟਾਈਮ ਹੈਗਾ...।"

ਫਿਰ ਉਸ ਨੇ ਉਸੇ ਵੇਲੇ ਦਿਲੀ ਫੋਨ ਘੁੰਮਾ ਕੇ ਕਾਨਫਰੰਸ ਦੇ ਦਫਤਰ ਸੂਚਨਾ ਦਿਤੀ ਕਿ ਮੇਰਾ ਡਰਾਫਟ ਇਕ ਅੱਧੇ ਦਿਨ ਤਕ ਪੁਜ ਜਾਵੇਗਾ ਤੇ ਮੇਰਾ ਕਾਨਫਰੰਸ 'ਤੇ ਜਾਣਾ ਯਕੀਨੀ ਹੈ।

ਘਰ ਆਇਆ ਤਾਂ ਰਜਵੰਤ ਫੋਨ ਤੇ ਗੱਲ ਕਰ ਰਹੀ ਸੀ।

"ਤੁਹਾਡੇ ਫੁਫੜ ਜੀ, ਅਮਰੀਕਾ ਜਾ ਰਹੇ ਨੇ ਜੇ ਉਹਨਾਂ ਦਾ ਇੰਗਲੈਂਡ ਦਾ ਵੀਜ਼ਾ ਲੱਗ ਗਿਆ ਤਾਂ ਤੁਹਾਡੇ ਕੋਲੋਂ ਵੀ ਆਉਂਦੇ ਹੋਏ ਹੋ ਕੇ ਆਉਣਗੇ... ।"

ਇਹ ਰਜਵੰਤ ਦੇ ਇੰਗਲੈਂਡ ਰਹਿੰਦੇ ਭਤੀਜੇ ਜਸਪਾਲ ਤੇ ਭਤੀਜ-ਨੂੰਹ ਮਨਜੀਤ ਦਾ ਫੋਨ ਸੀ। ਉਹਨਾਂ ਦੀ ਬੜੇ ਸਾਲਾਂ ਦੀ ਮੰਗ ਸੀ ਕਿ ਮੈਂ ਕਦੀ ਉਹਨਾਂ ਕੋਲ ਆਵਾਂ! ਹੁਣ ਰਜਵੰਤ ਤੋਂ ਪਤਾ ਲਗਾ ਤਾਂ ਉਹ ਦੋਵੇਂ ਖਿੜ-ਪੁੜ ਗਏ।

ਉਹ ਜਦੋਂ ਦੇ ਇਥੋਂ ਗਏ ਸਨ ਪਹਿਲੀ ਵਾਰ ਕੋਈ ਉਹਨਾਂ ਦਾ ਆਪਣਾ' ਉਹਨਾਂ ਕੋਲ ਜਾ ਰਿਹਾ ਸੀ।

"ਭੂਆ ਜੀ! ਟਿਕਟਾਂ ਟੁਕਟਾਂ ਦੇ ਖਰਚੇ ਦਾ ਤੁਸੀਂ ਕੋਈ ਫਿਕਰ ਨਹੀਂ ਕਰਨਾ। ਅਸੀਂ ਭੇਜ ਦਿਆਂਗੇ...ਉਥੇ ਅਮਰੀਕਾ 'ਚ ਵੀ ਲੋੜ ਪਵੇ ਤਾਂ ਸਾਨੂੰ ਦਸਣਾ। ਮਿੰਟਾਂ 'ਚ ਕਾਰਡ ਰਾਹੀਂ ਪੈਸੇ ਭੇਜਣ ਦਾ ਬੰਦੋਬਸਤ ਹੋ ਜਾਂਦੈ. ਹੁਣ ਰਹਿਣਾ ਨਹੀਂ.....ਅਸੀਂ ਸਤਿਨਾਮ ਕੋਲੋਂ ਸਪਾਂਸਰਸ਼ਿਪ ਵੀ ਭਿਜਵਾ ਦਿਆਂਗੇ....." ਸਤਿਨਾਮ ਉਹਦਾ ਜਿਗਰੀ ਯਾਰ ਹੈ ਤੇ ਉਹਦੀ ਕੋਸ਼ਿਸ਼ ਨਾਲ ਹੀ ਉਹ ਉਥੇ ਪੁਜੇ ਸਨ।

ਮਨਜੀਤ ਨੇ ਜਸਪਾਲ ਤੋਂ ਫੋਨ ਖੋਹ ਲਿਆ।

"ਭੂਆ ਜੀ!' ਪਰਸੋਂ ਨੂੰ ਤੁਹਾਨੂੰ ਪੈਸੇ ਮਿਲ ਜਾਣਗੇ ...ਸਾਨੂੰ ਤੇ ਖੁਸ਼ੀ ਈ ਬੜੀ ਆ..." ਖੁਸ਼ੀ ਉਹਦੇ ਬੋਲਾਂ 'ਚ ਛਲਕਦੀ ਪਈ ਸੀ।

ਮਾਣ-ਮੱਤੀ ਰਜਵੰਤ ਬੋਲੀ, "ਨਹੀਂ ਪੁੱਤਰ! ਪੈਸੇ ਦੀ ਬਿਲਕੁਲ ਕੋਈ ਲੋੜ ਨਹੀਂ। ਅਸੀਂ ਤੁਹਾਨੂੰ ਦੇਣੇ ਨੇ ਕਿ ਲੈਣੇਂ ਨੇ ..ਟਿਕਟਾਂ ਦੇ ਪੈਸੇ ਤਾਂ ਭੇਜ ਵੀ ਦਿਤੇ ਨੇ...।"

"ਉਤਲੇ ਖਰਚਿਆਂ ਲਈ ਵੀ ਤਾਂ ਚਾਹੀਦੇ ਨੇ ਤੇ ਬਾਹਰ ਵੀ...।"

"ਉਹ ਹੈਗੇ ਨੇ...ਤੁਸੀਂ ਫਿਕਰ ਨਾ ਕਰੋ। ਤੁਹਾਡਾ ਪਿਆਰ ਹੀ ਸਾਡੇ ਲਈ ਸਭ ਕੁਝ ਹੈ...ਬਿਲਕੁਲ ਕੋਈ ਪੈਸਾ ਨਾ ਭੇਜਣਾ। ਮੈਂ ਨਾਰਾਜ਼ ਹੋਊ ਨਹੀਂ ਤੇ..."

ਉਹ ਥੋੜ੍ਹਾ ਕਰੜਾ ਹੋ ਕੇ ਬੋਲੀ ਤਾਂ ਜਸਪਾਲ ਕਹਿੰਦਾ, "ਚਲੋ ਹੁਦਾਰ ਸਹੀ.. ਜਦੋਂ ਤੁਹਾਡੇ ਕੋਲ ਹੋਏ ਮੋੜ ਦਿਓ...ਅਸੀਂ ਤਾਂ ਅਗਲਿਆਂ ਨੂੰ ਕਹਿ ਵੀ ਦਿਤਾ...।"

"ਨਾ.. ਨਾ ਬਿਲਕੁਲ ਨਹੀਂ..."

ਪਰ ਨਾਂਹ ਨਾਂਹ ਕਰਦਿਆਂ ਵੀ ਉਹਨਾਂ ਦਾ ਭੇਜਿਆ ਪੰਜਾਹ ਹਜ਼ਾਰ ਰੁਪੈਆ ਸਾਡੇ ਤਕ ਪੁਜ ਗਿਆ।

ਹੁਣ ਮੈਂ ਕਲਪਨਾ ਹੀ ਕਲਪਨਾ ਵਿਚ ਅਮਰੀਕਾ, ਕੇਨੇਡਾ ਤੇ ਇੰਗਲੈਂਡ ਫਿਰ ਰਿਹਾ ਸਾਂ। ਪ੍ਰਬੰਧਕਾਂ ਵਲੋਂ ਇਸ ਤਰ੍ਹਾਂ ਦਾ ਪ੍ਰਭਾਵ ਦਿਤਾ ਗਿਆ ਕਿ ਅਮਰੀਕਾ ਦਾ ਵੀਜ਼ਾ ਉਹ ਖੁਦ ਲਵਾ ਲੈਣਗੇ ਤੇ 'ਹਾਥੀ ਦੇ ਪੈਰਾਂ ਹੇਠਾਂ ਸਭ ਦੇ ਪੈਰ' ਵਾਂਗ ਬਾਕੀ ਮੁਲਕਾਂ ਨੇ ਤਾਂ ਅਮਰੀਕਾ ਦੇ ਵੀਜ਼ੇ ਵਲ ਵੇਖ ਕੇ ਹੀ ਵੀਜ਼ੇ ਲਾ ਦੇਣੇ ਨੇ...।"

"ਵੀਜ਼ਾ ਲੱਗ ਜਾਣ ਦੀ ਭਾਵੇਂ ਪੂਰੀ ਗਾਰੰਟੀ ਕਿਉਂ ਨਾ ਹੋਵੇ ਫਿਰ ਵੀ ਆਪਣੇ ਪੂਰੇ ਡਾਕੂਮੈਂਟ ਤਿਆਰ ਰਖੋ।" ਗੁਰਮੀਤ ਨੇ ਸਲਾਹ ਦਿਤੀ।

"ਡਾਕੂਮੈਂਟ!"

ਮੇਰਾ ਜੁਆਬ ਸੁਣਕੇ ਗੁ:ਮੀਤ ਮੇਰੀ ਸਾਦਗੀ 'ਤੇ ਹੱਸਿਆ।

"ਪਹਿਲਾਂ ਤਾਂ ਸਪਾਂਸਰਸ਼ਿਪ ਨਾਲ ਲਾਓ। ਅਮਰੀਕਾ ਦਾ ਤਾਂ ਚਲੋ ਪ੍ਰਬੰਧਕਾਂ ਵਲੋਂ ਹੋ ਜੂ...ਅਮਰੀਕਾ 'ਚੋਂ ਕੇਨੇਡਾ ਜਾਣਾ ਸੌਖਾ ਹੁੰਦੈ, ਇਸ ਲਈ ਉਥੋਂ ਤਾਂ ਭਾਵੇਂ ਲੈਟਰ ਹੀ ਮੰਗਵਾ ਲਵੋ ਕਿਸੇ ਦੋਸਤ ਤੋਂ...ਇੰਝ ਹੀ ਇੰਗਲੈਂਡ ਤੋਂ ਵੀ...ਚਿੱਠੀ ਜਾਂ ਸਪਾਂਸਰਸ਼ਿਪ। ਫਿਰ ਜ਼ਮੀਨ ਜਾਇਦਾਦ, ਮਕਾਨ, ਪਲਾਟ ਦੀ ਮਾਲਕੀ ਦੇ ਸਬੂਤ ..ਜ਼ਮੀਨ ਦੀ ਫਰਦ ਰਜਿਸਟਰੀਆਂ. ਹਾਊਸ ਟੈਕਸ ਦੀ ਜੇ ਕੋਈ ਰਸੀਦ ਹੋਵੇ... ਕੋਠੀ ਦੀ ਕੀਮਤ ਦੀ ਅਸੈਸਮੈਂਟ, ਐਫ.ਡੀਜ਼ ਵਗੈਰਾ ਤੇ ਪਾਸਪੋਰਟ ਦੀ ਚੰਗੀ ਚੋਖੀ ਐਂਟਰੀ...ਆਪਣੇ ਕਾਲਜ ਤੋਂ ਛੁਟੀ...ਨੋ ਆਬਜੈਕਸ਼ਨ ਸਰਟੀਫਿਕੇਟ...ਸੈਲਰੀ ਸਟੇਟਮੈਂਟ, ਇਨਕਮ ਟੈਕਸ ਦੇਣ ਦਾ ਵੇਰਵਾ, ਮਿਸਿਜ਼ ਦੀ ਸੈਲਰੀ ਸਟੇਟਮੈਂਟ ਤੇ ਨੌਕਰੀ ਕਰਦੇ ਹੋਣ ਦਾ ਸਬੂਤ...ਇੰਝ ਹੀ ਬੱਚਿਆਂ ਦੇ ਪੜ੍ਹਦੇ ਹੋਣ ਦਾ ਸਬੂਤ। ਅਸਲ ਵਿਚ ਉਹ ਇਹ ਵੇਖਦੇ ਨੇ ਕਿ ਬੰਦਾ ਅਸਲੋਂ ਨੰਗ ਤਾਂ ਨਹੀਂ...ਕਿਧਰੇ ਓਥੇ ਹੀ ਨਾ ਰਹਿ ਪਵੇ...ਤੇ ਦੂਜਾ ਟੱਬਰਟੀਰ ਵਾਲਾ ਜ਼ਿੰਮੇਂਵਾਰ ਵਿਅਕਤੀ ਹੋਵੇ ਜਿਸ ਦੀ ਖਿੱਚ ਨਾਲ ਉਹਦਾ ਵਾਪਸ ਆਉਣਾ ਲਾਜ਼ਮੀ ਹੋਵੇ।"

ਮੇਰੇ ਤਾਂ ਇਹ ਸਭ ਚਿੱਤ-ਖਿਆਲ ਵੀ ਨਹੀਂ ਸੀ। ਗੁਰਮੀਤ ਨੇ ਮੈਨੂੰ ਹਲੂਣ ਦਿਤਾ।

"ਬਾਇਓਡਾਟਾ ਤਾਂ ਤਿਆਰ ਜੇ ਨਾ? ਉਹ ਵੀ ਨਾਲ ਲਾ ਦਿਓ...ਕਈ ਵਾਰ ਉਹ ਵੀ ਕੰਮ ਸਾਰ ਦਿੰਦਾ।"

ਮੇਰੇ ਕੋਲ ਤਾਂ 'ਬਾਇਓਡਾਟਾ' ਵੀ ਤਿਆਰ ਨਹੀਂ ਸੀ। ਉਸ ਨੇ ਉਸੇ ਵੇਲੇ ਕੰਪਿਊਟਰ ਅੱਗੇ ਬੈਠ ਕੇ ਮੇਰਾ ਬਾਇਓਡਾਟਾ ਤਿਆਰ ਕਰਨਾ ਸ਼ੁਰੂ ਕੀਤਾ—ਮੇਰਾ ਪੇਸ਼ਾ, ਵਿਦਿਅਕ ਯੋਗਤਾ, ਛਪੀਆਂ ਕਿਤਾਬਾਂ ਦੀ ਸੂਚੀ, ਇਨਾਮਾਂ-ਸਨਮਾਨਾਂ ਦਾ ਵੇਰਵਾ, ਕਿਹੜੀ ਕਿਹੜੀ ਕਿਤਾਬ ਕਿਹੜੀ ਯੂਨੀਵਰਸਿਟੀ ਦੇ ਪੋਸਟ-ਗਰੈਜੂਏਟ ਪੱਧਰ ਤੇ ਸ਼ਾਮਲ ਰਹੀ ਹੈ। ਕਿਹੜੀ ਕਿਹੜੀ ਕਹਾਣੀ ਸਕੂਲ ਬੋਰਡ ਦੀਆਂ ਤੇ ਵੱਖ ਵਖ ਯੂਨੀਵਰਸਿਟੀਆਂ ਦੇ ਡਿਗਰੀ ਕੋਰਸਾਂ ਵਿਚ ਸ਼ਾਮਲ ਨੇ। ਮੈਂ ਕਿਹੜੀ ਸੰਸਥਾ ਦਾ ਮੈਂਬਰ ਰਿਹਾ ਹਾਂ ਆਦਿ ਲਿਖਕੇ ਕਾਪੀ ਮੇਰੇ ਹੱਥ ਫੜਾਈ।

"ਲਓ ਇਹਦੇ ਨਾਲ ਆਪਣੇ ਬਾਰੇ ਲਿਖੇ ਕੁਝ

ਅੰਗਰੇਜ਼ੀ ਵਿਚ ਛਪੇ ਆਰਟੀਕਲ ਵੀ ਲਾ ਦਿਓ...ਕੋਲ ਤੁਹਾਡੇ ਕਿਤਾਬਾਂ ਹੋਣੀਆਂ ਨੇ...ਇਹ ਬਾਇਓਡਾਟਾ ਵੇਖਕੇ ਹੀ ਅਗਲਿਆਂ 'ਹਾਂ' ਕਰ ਦੇਣੀ ਐ...।" ਗੁਰਮੀਤ ਨੇ ਹੌਂਸਲਾ ਦਿਤਾ।

ਜਾਣ ਤੋਂ ਪਹਿਲਾਂ ਸਭ ਤੋਂ ਜ਼ਰੂਰੀ ਸੀ ਕਾਲਜ ਤੋਂ ਜਾਣ ਦੀ ਆਗਿਆ ਤੇ ਛੁੱਟੀ ਲੈਣੀ। ਮੈਂ ਅਗਲੇ ਦਿਨ ਲਾਇਲਪੁਰ ਖਾਲਸਾ ਕਾਲਜ ਦੇ ਪੰਜਾਬੀ ਵਿਭਾਗ ਦੇ ਮੁਖੀ ਤੇ ਆਪਣੇ ਮਿੱਤਰ ਪ੍ਰੋ. ਨਿਰੰਜਣ ਸਿੰਘ ਢੇਸੀ ਨੂੰ ਨਾਲ ਲਿਆ ਤੇ ਦਫਤਰ ਵਿਚ ਪ੍ਰਿੰਸੀਪਲ ਨੂੰ ਜਾ ਮਿਲਿਆ। ਪ੍ਰੋ. ਢੇਸੀ ਨੇ ਮੇਰੇ ਅਮਰੀਕਾ ਜਾਣ ਬਾਰੇ ਦਸਿਆ ਤਾਂ ਪ੍ਰਿੰਸੀਪਲ ਸੇਠੀ ਨੇ ਤੁਰੰਤ ਮੇਰੀ ਤਾਰੀਫ਼ ਕਰਨੀ ਸ਼ੁਰੂ ਕਰ ਦਿਤੀ, "ਸੰਧੂ ਸਾਅ੍ਹਬ ਤਾਂ ਕਾਲਜ ਦੇ ਹੀਰੇ ਨੇ...ਹੈਂ ਜੀ...ਜੰਮ ਜੰਮ ਜਾਣ ਅਮਰੀਕਾ...ਹੈਂ ਜੀ...!"

ਉਸ ਨੇ ਉਸੇ ਵੇਲੇ ਹੈੱਡ-ਕਲਰਕ ਵੇਦ ਪ੍ਰਕਾਸ਼ ਤੇ ਅਕਾਊਂਟੈਂਟ ਨਛੱਤਰ ਸਿੰਘ ਨੂੰ ਆਖਿਆ ਕਿ ਮੇਰੇ ਲਈ 'ਨੋ ਆਬਜੇਕਸ਼ਨ ਸਰਟੀਫਿਕੇਟ' ਤੇ 'ਸੈਲਰੀ ਸਟੇਟਮੈਂਟ' ਤਿਆਰ ਕਰਕੇ ਦੇਣ। ਉਹਨਾਂ ਦੋਹਾਂ ਕਰਮਚਾਰੀਆਂ ਨਾਲ ਪ੍ਰੋ. ਢੇਸੀ ਤੇ ਮੇਰਾ ਮੁਹੱਬਤੀ ਰਿਸ਼ਤਾ ਵੀ ਹੈ। ਮੇਰਾ ਮਾਣ ਰੱਖਦਿਆਂ ਉਹਨਾਂ ਕੁਝ ਮਿੰਟਾਂ ਵਿਚ ਹੀ ਦਸਤਾਵੇਜ਼ ਤਿਆਰ ਕਰਕੇ ਪ੍ਰਿੰਸੀਪਲ ਦੇ ਦਸਤਖਤਾਂ ਲਈ ਮੇਜ਼ 'ਤੇ ਲਿਆ ਧਰੇ।

ਪ੍ਰੋ. ਢੇਸੀ ਨੇ ਅਗਲੀ ਗੱਲ ਤੋਰੀ, "...ਇਹ ਛੁਟੀ ਦੀ ਐਪਲੀਕੇਸ਼ਨ ਲਿਖ ਕੇ ਦੇ ਜਾਂਦੇ ਨੇ...ਦੋ ਮਹੀਨੇ ਵੀ ਲਗ ਸਕਦੇ ਨੇ ਤੇ ਵਧ ਘਟ ਵੀ।"

"...ਐਪਲੀਕੇਸ਼ਨ ਦੇ ਦੇਣ...ਛੁਟੀ ਤਾਂ ਸੈਕਟਰੀ ਸਾਹਿਬ ਨੇ ਹੀ ਮਨਜ਼ੂਰ ਕਰਨੀ ਐ", ਪ੍ਰਿੰਸੀਪਲ ਦੇ ਜੁਆਬ ਨੇ ਉਤਸ਼ਾਹ ਮੱਠਾ ਪਾ ਦਿਤਾ। ਉਸ ਅਨੁਸਾਰ ਦੋ ਤਿੰਨ ਹੋਰ ਪ੍ਰੋਫੈਸਰ ਵੀ ਆਪੋ ਆਪਣੇ ਨਿਜੀ ਕੰਮਾਂ ਲਈ ਅਮਰੀਕਾ ਕੈਨੇਡਾ ਜਾਣ ਨੂੰ ਫਿਰਦੇ ਸਨ...ਜੇ ਸਾਰੇ ਚਲੇ ਗਏ ਤਾਂ ਪਿਛੋਂ ਕਲਾਸਾਂ ਦਾ ਕੀ ਹੋਊ ?

ਗੱਲ ਤਾਂ ਸ਼ਾਇਦ ਉਸਦੀ ਠੀਕ ਸੀ, ਪਰ ਮੈਂ ਜਿਹੜਾ ਛੁਟੀ ਬਾਰੇ ਬੜਾ ਸਹਿਜ ਸਾਂ ਤੇ ਜਿਸਨੂੰ ਯਕੀਨ ਸੀ ਕਿ ਛੁਟੀ ਪ੍ਰਿੰਸੀਪਲ ਤੋਂ ਅੱਗੇ ਕਿਸੇ ਹੋਰ ਮਨਜ਼ੂਰੀ ਦੀ ਲੋੜ ਨਹੀਂ, ਉਸ ਨੂੰ ਇਸ ਅੜਿੱਕੇ ਦਾ ਚਿੱਤ-ਖਿਆਲ ਵੀ ਨਹੀਂ ਸੀ। ਇਸੇ ਸਮੇਂ ਪ੍ਰਿੰਸੀਪਲ ਦੇ ਸਹਾਇਕ ਪ੍ਰੋ. ਸਮਰਾ ਨੇ ਕਿਹਾ, "ਚਲੋ ਜੀ ! ਓਧਰੋਂ ਸੱਦਾ ਆ ਗਿਐ...।"

ਪ੍ਰਿੰਸੀਪਲ ਨੇ ਕਾਗਜ਼ ਪੱਤਰ ਸਮੇਟਣੇ ਸ਼ੁਰੂ ਕਰ ਦਿਤੇ। ਪਤਾ ਲਗਾ ਕਿ ਸਾਹਮਣੇ ਕੁੜੀਆਂ ਵਾਲੇ ਲਾਇਲਪੁਰ ਖਾਲਸਾ ਕਾਲਜ ਵਿਚ ਕਾਲਜ ਦੀ ਪ੍ਰਬੰਧਕ ਕਮੇਟੀ ਦੀ ਮੀਟਿੰਗ ਹੋ ਰਹੀ ਸੀ। ਇਸ ਵਿਚ ਕਾਲਜ ਕਮੇਟੀ ਦੇ ਪ੍ਰਧਾਨ ਸ. ਬਲਬੀਰ ਸਿੰਘ ਮੈਂਬਰ ਪਾਰਲੀਮੈਂਟ ਵੀ ਆ ਰਹੇ ਸਨ। ਮੈਂ ਸ. ਬਲਬੀਰ ਸਿੰਘ ਨੂੰ ਬਹੁਤੀ ਵਾਰ ਨਹੀਂ ਮਿਲਿਆ, ਪਰ ਮੈਨੂੰ ਕੁਝ ਇੰਝ ਦੇ ਸੰਕੇਤ ਮਿਲਦੇ ਰਹੇ ਸਨ ਜਿਨ੍ਹਾਂ ਤੋਂ ਪਤਾ ਲਗਦਾ ਸੀ ਕਿ ਉਹਨਾਂ ਦੇ ਮਨ ਵਿਚ ਮੇਰੇ ਲਈ ਕਿਧਰੇ ਨਰਮ-ਗੋਸ਼ਾ ਹੈ। ਉਹਨਾਂ ਦੀ ਹੋਂਦ ਅਤੇ ਹਾਜ਼ਰੀ ਦਾ ਲਾਭ ਲੈਣ ਲਈ ਮੈਂ ਉਸੇ ਵੇਲੇ ਕਾਹਲੀ ਕਾਹਲੀ ਛੁਟੀ ਦੀ ਦਰਖਾਸਤ ਝਰੀਟੀ ਤੇ ਪ੍ਰਿੰਸੀਪਲ ਦੇ ਨਾਲ ਤੇਜ਼-ਕਦਮੀ ਤੁਰੇ ਜਾ ਰਹੇ ਪ੍ਰੋ. ਸਮਰਾ ਨੂੰ ਜਾ ਫੜਾਈ ਕਿ ਪ੍ਰਧਾਨ ਸਾਹਿਬ ਦੇ ਪੇਸ਼ ਕਰ ਦਿਤੀ ਜਾਵੇ।

ਪੰਜ ਮਿੰਟ ਵੀ ਨਹੀਂ ਸਨ ਬੀਤੇ ਕਿ ਪ੍ਰੋ. ਸਮਰਾ ਦਾ ਫੋਨ ਆ ਗਿਆ, "ਸੰਧੂ ਸਾਅ੍ਹਬ ! ਹੁਣੇ ਆ ਜਾਓ...ਤੁਹਾਨੂੰ ਪ੍ਰਧਾਨ ਸਾਹਿਬ ਯਾਦ ਕਰਦੇ ਨੇ...।"

ਮੈਂ ਮਨ ਵਿਚ ਖ਼ੁਤਖੁਤੀ ਤੇ ਧੁੜਕੂ ਲੈ ਕੇ ਦੂਜੇ ਕਾਲਜ ਪਹੁੰਚਿਆ। ਸੂਚਨਾ ਮਿਲਣ ਤੇ ਮੈਨੂੰ ਤੁਰੰਤ ਅੰਦਰ ਬੁਲਾ ਲਿਆ ਗਿਆ। ਵੱਡੇ ਮੇਜ਼ ਦੇ ਸਹਮਣੇ ਸ. ਬਲਬੀਰ ਸਿੰਘ ਬੈਠੇ ਹੋਏ ਸਨ। ਉਹਨਾਂ ਦੇ ਖੱਬੇ ਪਾਸੇ ਸਕੱਤਰ ਸ. ਭਗਵੰਤ ਸਿੰਘ ਸੰਘਾ ਅਤੇ ਮੇਜ਼ ਦੇ ਦੁਆਲੇ ਦੂਜੇ ਕਮੇਟੀ ਮੈਂਬਰ ਅਤੇ ਦੋਹਾਂ ਕਾਲਜਾਂ ਦੇ ਪ੍ਰਿੰਸੀਪਲ ਹਾਜ਼ਰ ਸਨ।

ਮੈਂ 'ਸਤਿ ਸ੍ਰੀ ਅਕਾਲ' ਆਖੀ ਤਾਂ ਸ. ਬਲਬੀਰ ਸਿੰਘ ਨੇ ਬੜੇ ਤਪਾਕ ਨਾਲ ਹੱਥ ਮਿਲਾਕੇ ਮੈਨੂੰ ਕੁਰਸੀ ਤੇ ਬੈਠ ਜਾਣ ਲਈ ਆਖਿਆ ਤੇ ਫਿਰ ਸੁਆਲ ਕੀਤਾ, "ਸੰਧੂ ਸਾਅ੍ਹਬ ! ਤੁਸੀਂ ਕਾਨਫਰੰਸ ਤੇ ਕਦੋਂ ਜਾ ਰਹੇ ਹੋ ?"

"੧੭ ਜੁਲਾਈ ਨੂੰ ਫਲਾਈਟ ਹੈ...੧੬ ਨੂੰ ਜਲੰਧਰੋਂ ਤੁਰਨਾ ਹੈ।"

"ਇਹ ਓਹੋ ਕਾਨਫਰੰਸ ਐ ਜਿਹੜੀ ਮਹੀਪ ਸਿੰਘ ਹੁਰੀਂ ਕਰਵਾ ਰਹੇ ਨੇ ?"

"ਹਾਂ ਜੀ।"

"ਹੋਰ ਕਿਥੇ ਕਿਥੇ ਜਾਓਗੇ ?"

"...ਕੈਨੇਡਾ ਤੇ ਇੰਗਲੈਂਡ ਵਿਚ ਵੀ ਮਿੱਤਰ ਸੱਦਦੇ ਨੇ।"

"ਤੁਸੀਂ ਜ਼ਰੂਰ ਜਾਓ ! ਤੁਹਾਡੇ ਜਾਣ ਨਾਲ ਕਾਲਜ ਦਾ ਮਾਣ ਹੀ ਵਧੇਗਾ। ...ਜਾਣਾ ਤਾਂ ਮੈਂ ਵੀ ਸੀ, ਮੈਨੂੰ

ਵੀ ਸੱਦਿਆ ਹੈ ਉਹਨਾਂ...ਪਰ ਮੈਂ ਕੁਝ ਦਿਨ ਠਹਿਰਕੇ ਆਵਾਂਗਾ। ਮੈਂ ਤੇ ਚਿੱਟੀ ਸਾਹਿਬ ਦੋਵੇਂ...ਨਵੇਂ ਬਣ ਰਹੇ ਕੇ. ਸੀ. ਐਲ. ਪਬਲਿਕ ਸਕੂਲ ਲਈ ਖਾਲਸਾ ਕਾਲਜ ਦੇ ਪੁਰਾਣੇ ਵਿਦਿਆਰਥੀਆਂ ਨੂੰ ਮਿਲਣ...ਤੁਸੀਂ ਸਗੋਂ ਜੇ ਕੈਨੇਡਾ ਗਏ ਤਾਂ ਸਾਡੇ ਆਉਣ ਦੀ ਸੂਚਨਾ ਅਖਬਾਰ ਵਿਚ ਦੇ ਦੇਣੀ...ਤੁਹਾਡੀ ਛੁਟੀ ਪ੍ਰਵਾਨ ਹੈ।"

ਏਨੇ ਨਿੱਘ ਅਤੇ ਮਾਣ ਨਾਲ ਕੋਲ ਬੁਲਾ ਕੇ ਛੁਟੀ ਮਨਜ਼ੂਰ ਕਰਨ ਲਈ ਮੈਂ ਅੰਦਰੋ-ਅੰਦਰ ਉਹਨਾਂ ਪ੍ਰਤੀ ਸ਼ੁਕਰਾਨੇ ਨਾਲ ਭਰਿਆ ਪਿਆ ਸਾਂ ਤਾਂ ਉਹਨਾ ਕਿਹਾ, "ਜੇ ਤੁਸੀਂ ਚਾਹੋ ਤਾਂ ਆਪਣੀ ਥਾਂ ਆਪਣੀ ਮਰਜ਼ੀ ਦਾ ਕੋਈ ਪ੍ਰੋਫੈਸਰ ਮਿੱਤਰ, ਭਾਵੇਂ ਕਿਸੇ ਹੋਰ ਕਾਲਜ ਦਾ ਹੋਵੇ, ਜਾਂ ਜਿਹੜਾ ਬੰਦਾ ਆਪਣੇ ਥਾਂ ਰਖਵਾ ਕੇ ਜਾਣਾ ਚਾਹੁੰਦੇ ਹੋਵੇ...ਤੇ ਜਿਸ 'ਤੇ ਤੁਹਾਡੀ ਤਸੱਲੀ ਹੋਵੇ, ਉਸ ਨੂੰ ਆਖ ਜਾਵੋ।"

ਮੈਂ ਨਿਮਰਤਾ ਨਾਲ ਕਿਹਾ, "ਇਹ ਤਾਂ ਜੀ ਪ੍ਰਿੰਸੀਪਲ ਸਾਹਿਬ ਪ੍ਰਬੰਧ ਕਰ ਹੀ ਲੈਣਗੇ...ਜਿਸਨੂੰ ਇਹ ਰੱਖਣਾ ਚਾਹੁਣ ਏਨੇ ਚਿਰ ਲਈ ਰਖ ਲੈਣ... ।"

ਸ. ਭਗਵੰਤ ਸਿੰਘ ਸੰਘਾ ਨੇ ਆਖਿਆ, "ਪ੍ਰਿੰਸੀਪਲ ਸਾਹਿਬ ਤਾਂ ਕਰਨਗੇ ਹੀ ਪਰ ਪਹਿਲ ਤੁਹਾਡੀ... ।"

ਮੈਂ ਗੱਲ ਨੂੰ ਹੋਰ ਲਮਕਾਉਣਾ ਬਿਹਤਰ ਨਾ ਸਮਝਿਆ ਉਹਨਾਂ ਦੀ ਮੀਟਿੰਗ ਚਲ ਰਹੀ ਸੀ। ਧੰਨਵਾਦ ਕਰਕੇ ਮੈਂ ਉਥੋਂ ਉਠ ਆਇਆ ਪਰ ਸ. ਬਲਬੀਰ ਸਿੰਘ ਦਾ ਮੁਹੱਬਤੀ ਹੁੰਗਾਰਾ ਮੈਨੂੰ ਸਰਸ਼ਾਰ ਕਰ ਗਿਆ। ਪਿਛੋਂ ਪ੍ਰੋ. ਨਿਰੰਜਣ ਸਿੰਘ ਢੇਸੀ ਨੇ ਪ੍ਰਿੰਸੀਪਲ ਨੂੰ ਇਹ ਕਹਿ ਕੇ ਗੱਲ ਹੀ ਨਿਬੜ ਦਿਤੀ ਕਿ ਜਿੰਨ੍ਹਾਂ ਚਿਰ ਮੈਂ ਨਹੀਂ ਆਵਾਂਗਾ ਓਨਾ ਚਿਰ ਢੇਸੀ ਸਾਹਿਬ ਤੇ ਮੇਰੇ ਹੋਰ ਸਾਥੀ ਮਿੱਤਰ ਆਪ ਹੀ ਮੇਰੀਆਂ ਕਲਾਸਾਂ ਪੜ੍ਹਾ ਲੈਣਗੇ। ਕਿਸੇ ਨਵੇਂ ਬੰਦੇ ਨੂੰ ਇਸ ਕੰਮ ਲਈ ਰੱਖਣ ਦੀ ਲੋੜ ਹੀ ਨਹੀਂ।

ਅਗਲੇ ਇਕ ਦੋ ਦਿਨਾਂ ਵਿਚ ਮੈਂ ਲੋੜੀਂਦੇ ਦਸਤਾਵੇਜ਼ ਇਕੱਠੇ ਕਰ ਲਏ। ਡੇਢ ਹਫਤਾ ਫਲਾਈਟ ਵਿਚ ਰਹਿੰਦਾ ਸੀ ਪਰ ਅਜੇ ਤਕ ਤਾਂ ਸਾਨੂੰ ਵੀਜ਼ਾ ਲਵਾਉਣ ਲਈ ਪ੍ਰਬੰਧਕਾਂ ਵਲੋਂ ਚਿੱਠੀ ਵੀ ਨਹੀਂ ਸੀ ਮਿਲੀ। ਮੈਂ ਤਾਂ ਸਭ ਡੋਰੀਆਂ ਜਗਦੀਸ਼ ਸਿੰਘ ਤੇ ਸੁਟੀਆਂ ਹੋਈਆਂ ਸਨ। ਉਹਦਾ ਹੈਡਕਵਾਟਰ ਨਾਲ ਸਿੱਧਾ ਸੰਪਰਕ ਸੀ। ਉਹ ਦਿਨੇ ਰਾਤ ਫੋਨ 'ਤੇ ਪੁਛ-ਗਿੱਛ ਕਰਦਾ ਰਹਿੰਦਾ। ਪਿੱਛੋਂ ਪਤਾ ਲਗਾ ਕਿ ਹੋਰ ਡੈਲੀਗੇਟ ਤਾਂ ਦਿੱਲੀ ਦੇ ਚੱਕਰ ਮਾਰਦੇ, ਪੜਾ ਸੁਰ ਲੈਂਦੇ ਵਿਆਕੁਲ ਹੁੰਦੇ ਰਹੇ ਸਨ।

੬ ਜੁਲਾਈ ਨੂੰ ਮਹੀਪ ਸਿੰਘ 'ਜਾਗ੍ਰਤੀ ਮੰਚ' ਦੇ ਸੈਮੀਨਾਰ ਵਿਚ ਭਾਗ ਲੈਣ ਲਈ ਜਲੰਧਰ ਆਇਆ ਤਾਂ ਉਸਨੇ ਦਸਿਆ ਕਿ ਅਮਰੀਕਾ ਤੋਂ ਇਕੱਲੇ ਇਕੱਲੇ ਡੈਲੀਗੇਟ ਲਈ ਵੱਖ ਵੱਖ ਚਿੱਠੀਆਂ ਪਹੁੰਚ ਰਹੀਆਂ ਹਨ। ਇਕ ਅੱਧੇ ਦਿਨ ਤਕ ਸਾਨੂੰ ਪਹੁੰਚ ਜਾਣਗੀਆਂ। ਇਕ ਅੱਧਾ ਦਿਨ ਉਡੀਕਿਆ ਤੇ ਹਾਰ ਕੇ ਅਸੀਂ ਖੁਦ ਹੀ ਦਿੱਲੀ ਜਾਣ ਦਾ ਫੈਸਲਾ ਕਰ ਲਿਆ। ਜਗਦੀਸ਼ ਸਿੰਘ ਨੇ ਹੰਸਪਾਲ ਨੂੰ ਆਖਿਆ ਕਿ ਉਹ ਸਾਡੇ ਮਿਲਵਾਕੀ ਤੋਂ ਆਏ ਸੱਦੇ-ਪੱਤਰ ਆਪਣੇ ਕੋਲ ਲੈ ਲੈਣ। ਅਸੀਂ ਉਹਨਾਂ ਤੋਂ ਲੈ ਕੇ ਵੀਜ਼ਾ ਲੈਣ ਚਲੇ ਜਾਵਾਂਗੇ।

## ਦਿੱਲੀ ਵੱਲ ਚਾਲੇ

੮ ਜੁਲਾਈ ਨੂੰ ਮੈਂ ਤੇ ਜਗਦੀਸ਼ ਸਿੰਘ ਵੀਜ਼ੇ ਲਵਾਉਣ ਦੀ ਠਾਨ ਕੇ ਸ਼ਾਮ ਨੂੰ ਦਿੱਲੀ ਤਾਰਾ ਸਿੰਘ ਅਨਜਾਣ ਦੇ ਘਰ ਪਹੁੰਚ ਗਏ। ਅਜੇ ਪਿਛਲੇ ਸਾਲ ਹੀ ਇਸ ਪਰਿਵਾਰ ਦੀ ਕੁੜਮਾਚਾਰੀ ਪਈ ਹੈ। ਜਗਦੀਸ਼ ਸਿੰਘ ਦੀ ਲੜਕੀ ਰਾਜੀ ਡਾਕਟਰ ਹੈ ਅਤੇ ਅਨਜਾਣ ਦਾ ਲੜਕਾ ਰਾਣਾ ਇੰਜਨੀਅਰ। ਰਾਜੀ, ਉਸ ਦੀ ਸੱਸ-ਮਾਂ ਤੇ ਰਾਜੀ ਦਾ ਦਿਓਰ ਘਰ ਵਿਚ ਸਨ। ਥੋੜ੍ਹੇ ਚਿਰ ਪਿਛੋਂ ਰਾਣਾ ਵੀ ਆ ਗਿਆ, ਤੇ ਫਿਰ ਪਰਿਵਾਰ ਦਾ ਮੁਖੀ ਤਾਰਾ ਸਿੰਘ ਅਨਜਾਣ। ਅਤਿ ਦੀ ਗਰਮੀ 'ਚ ਮੁੜ੍ਹਕੋ-ਮੁੜ੍ਹਕੀ ਹੋਏ ਪਏ ਸਾਂ। ਤੇ ਥੱਕੇ ਵੀ ਹੋਏ ਸਾਂ।

"...ਜਲ ਪਾਣੀ ਵੀ ਕੋਈ ਛਕਿਐ ਕਿ ਅਜੇ ਤੱਕ ਬਚੇ ਈ ਹੋਏ ਓ!", ਅਨਜਾਣ ਦੀਆਂ ਐਨਕਾਂ ਪਿਛੇ ਅੱਖਾਂ ਦੇ ਨਾਲ ਨਾਲ ਮੁੱਛਾਂ ਵੀ ਹੱਸ ਰਹੀਆਂ ਸਨ।

"ਛਕ ਬੈਠੇ ਆਂ ਜੀ।"

"ਥੋੜ੍ਹਾ ਥੋੜ੍ਹਾ ਹੋਰ ਛਕ ਲਵੋ...ਪਾਣੀ ਵਿਚਾਰੇ ਨੇ ਕੀ ਆਖਣੈਂ।"

ਮੈਂ ਅਨਜਾਣ ਨੂੰ ਪਹਿਲਾਂ ਵੀ ਦੋ ਚਾਰ ਵਾਰ ਥੋੜ੍ਹਾ ਥੋੜ੍ਹਾ ਮਿਲਿਆ ਹੋਇਆ ਸਾਂ, ਪਰ ਸਾਂਝੇ ਸਾਹਿਤਕ ਇਕੱਠਾਂ ਵਿਚ। ਕੇਵਲ 'ਵਾਹਰ ਜੀ ਕੀ ਫਤਹਿ' ਤੱਕ ਹੀ। ਉਂਞ ਉਸਦਾ ਗੁਰਬਚਨ ਸਿੰਘ ਭੁੱਲਰ ਨਾਲ ਟਿੱਚਰ ਮਖੌਲ ਚਲਦਾ ਰਹਿੰਦਾ ਸੀ ਤੇ ਇਹਦਾ ਮੈਨੂੰ ਪਤਾ ਵੀ ਸੀ। ਜਦੋਂ ਪਿਛਲੇ ਸਾਲ ਜਗਦੀਸ਼ ਸਿੰਘ ਤੇ ਅਨਜਾਣ ਹੋਰਾਂ ਦੀ ਰਿਸ਼ਤੇਦਾਰੀ

ਬਣੀ ਤਾਂ ਭੁੱਲਰ ਨੇ ਕੁਝ ਇਸ ਭਾਵ ਦੀ ਚਿੱਠੀ ਜਗਦੀਸ਼ ਸਿੰਘ ਨੂੰ ਲਿਖੀ, ਜਿਸ ਵਿਚ ਉਸ ਕਿਹਾ ਕਿ—ਉਹ ਪਹਿਲਾਂ ਆਪਣੀਆਂ ਚਿੱਠੀਆਂ ਵਿਚ ਸਦਾ ਹੀ ਅਨਜਾਣ ਬਾਰੇ ਕੁਝ ਵਿਅੰਗਾਤਮਕ ਟਿੱਪਣੀਆਂ ਲਿਖਦਾ ਰਿਹਾ ਹੈ। ਹੁਣ ਇਹ ਜਾਣਕੇ ਕਿ ਅਨਜਾਣ ਨਾਲ ਉਨ੍ਹਾਂ ਦੀ ਏਨੀ ਗੂੜ੍ਹੀ ਤੇ ਨਾਜ਼ਕ ਰਿਸ਼ਤੇਦਾਰੀ ਬਣ ਗਈ ਹੈ—ਭੁੱਲਰ ਨੂੰ ਆਪਣੇ ਪਹਿਲਾਂ ਕੀਤੇ ਵਿਅੰਗਾਂ ਦਾ 'ਪਛਤਾਵਾ' ਸੀ। ਉਹ ਜਗਦੀਸ਼ ਸਿੰਘ ਦੇ ਏਨੇ ਨੇੜੇ ਦੇ ਰਿਸ਼ਤੇਦਾਰ ਬਾਰੇ 'ਕੀ ਕੁਝ' 'ਅਨਾਪ-ਛਨਾਪ' ਲਿਖਦਾ ਰਿਹਾ ਸੀ। ਇਸ ਤੋਂ ਅੱਗੇ ਚਿੱਠੀ ਵਿਚ ਭੁੱਲਰ ਨੇ ਚੱਪਾ ਕੁ ਥਾਂ 'ਖਾਲੀ' ਛੱਡਕੇ ਅੱਗੋਂ ਲਿਖਤ ਸ਼ੁਰੂ ਕਰਦਿਆਂ ਕਿਹਾ ਸੀ ਕਿ ਅੱਗੋਂ ਤੋਂ ਉਹ ਜਗਦੀਸ਼ ਸਿੰਘ ਨੂੰ ਲਿਖੇ ਜਾਣ ਵਾਲੀ ਹਰੇਕ ਚਿੱਠੀ ਵਿਚ ਚੱਪਾ ਕੁ ਥਾਂ 'ਖਾਲੀ' ਛਡ ਦਿਆ ਕਰੇਗਾ ਕਿ ਇਸ ਅਣਲਿਖੇ ਥਾਂ 'ਤੇ ਤਾਰਾ ਸਿੰਘ ਅਨਜਾਣ ਬਾਰੇ ਕੀ ਲਿਖਿਆ ਜਾਣਾ ਸੀ ?

ਸੋ, ਇਹ ਸੀ ਤਾਰਾ ਸਿੰਘ ਅਨਜਾਣ...ਹਰ ਗੱਲ ਨੂੰ ਟਿੱਚਰੀ ਮੋੜ ਦੇ ਲੈਂਦਾ। ਰੋਟੀ ਖਾਂਦਿਆਂ ਜੇ ਰਾਜੀ ਫੁਲਕਾ ਪੁਛਣ ਲੱਗੀ ਤਾਂ ਮੈਂ ਰੱਜ ਗਿਆ ਹੋਣ ਕਰਕੇ 'ਬਸ ਕਰਨ' ਦਾ ਐਲਾਨ ਕੀਤਾ ਤਾ ਉਹ ਕਹਿੰਦਾ ਹੈ, "ਲੈ ਲਓ ਇਕ ਫੁਲਕਾ...ਫੁਲਕੇ ਦਾ ਕੀ ਵਿਗੜ ਚੱਲਿਐ।"

ਅਸੀਂ ਉਸਦੀ ਜ਼ਿੰਮੇਂਵਾਰੀ ਲਾਈ ਸੀ ਕਿ ਉਹ ਹੰਸਪਾਲ ਕੋਲੋਂ ਸਾਡੇ ਪਾਸਪੋਰਟ ਤੇ ਚਿੱਠੀਆਂ ਲਈ ਆਵੇ। ਪੁਛਣ 'ਤੇ ਉਸਨੇ ਬਰੀਫ਼ ਕੇਸ ਖੋਲ੍ਹਿਆ ਤੇ ਪਾਸਪੋਰਟ ਕੱਢ ਕੇ ਸਾਡੇ ਹੱਥ ਫੜਾਏ।

"ਤੇ ਲੈਟਰ ?" ਜਗਦੀਸ਼ ਸਿੰਘ ਨੇ ਜਾਨਣਾ ਚਾਹਿਆ।

"ਉਹ ਸਵੇਰੇ ਬਲਵਿੰਦਰ ਸਿੰਘ ਅੰਬੈਸੀ ਵਿਚ ਸਿੱਧਾ ਹੀ ਲਈ ਆਊ...।"

"ਸਾਰਿਆਂ ਦੀਆਂ ?"

"ਨਹੀਂ ਆਪਣੀਆਂ ਦੋਹਾਂ ਦੀਆਂ" ਉਹ ਵੀ ਕਾਨਫਰੰਸ 'ਤੇ ਜਾ ਰਿਹਾ ਸੀ।

"ਸੰਧੂ ਸਾਹਿਬ ਦੀ ?"

"ਇਹਨਾਂ ਦੀ ਲੈਟਰ ਦੀ ਕੋਈ ਗੜਬੜ ਲੱਗਦੀ ਐ...ਅਸਲ ਗੱਲ ਭਾ ਜੀ ਨੂੰ ਪਤਾ ਹੋਊ..." ਉਸ ਨੇ 'ਠਾਹ' ਸੋਟਾ ਮਾਰਿਆ, 'ਭਾ ਜੀ' ਤੋਂ ਉਸ ਦਾ ਮਤਲਬ ਹੰਸਪਾਲ ਸੀ।

ਹੰਸਪਾਲ ਨੂੰ ਫੋਨ ਮਿਲਾਇਆ ਤਾਂ ਪਤਾ ਲਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਵਿਦੇਸ਼ ਤੋਂ ਅੱਜ ਹੀ ਪਰਤੇ ਸਨ ਤੇ ਸਵੇਰੇ ਕਿਸੇ ਪਾਠ ਦੇ ਭੋਗ 'ਤੇ ਜਾਣ ਪਿਛੋਂ ਮੁੜ ਵਾਪਸ ਵਿਦੇਸ਼ ਪਰਤ ਜਾਣਗੇ ਤੇ ਹੰਸਪਾਲ ਇਸ ਵੇਲੇ ਉਹਨਾਂ ਦੀ ਹਜ਼ੂਰੀ ਵਿਚ ਸੀ।

ਉਹਨਾਂ ਦੋਹਾਂ ਨਾਮਧਾਰੀ ਕੁੜਮਾਂ ਲਈ ਇਸ ਤੋਂ ਵੱਡੀ ਖ਼ੁਸ਼ਖ਼ਬਰੀ ਕੀ ਹੋ ਸਕਦੀ ਸੀ! ਨਾਲੇ ਗੰਗਾ ਦਾ ਸ਼ਨਾਨ ਨਾਲੇ ਵੰਞਾਂ ਦਾ ਵਪਾਰ' ਵਾਲੀ ਗੱਲ ਸੀ। ਨਾਲੇ 'ਗੁਰ-ਦਰਸ਼ਨ' ਹੋ ਜਾਣਗੇ ਨਾਲੇ ਲੈਟਰ ਮਿਲ ਜਾਣ ਕਰਕੇ ਸਵੇਰੇ ਵੀਜ਼ਾ ਲਵਾਉਣ ਵਾਲੇ ਬਣਨਗੇ ਅਤੇ ਅਗਲੀ ਕਾਰਵਾਈ ਲਈ ਵਿਹਲੇ ਹੋ ਜਾਣਗੇ।

ਮੇਰੀ ਤਾਂ 'ਨ੍ਹਾਤੀ ਧੋਤੀ 'ਤੇ ਮੱਖੀ ਬਹਿ ਜਾਣ ਵਾਲੀ ਗੱਲ ਹੋ ਚੱਲੀ ਸੀ। ਮੇਰੀ ਅਮਰੀਕਾ ਜਾਣ ਦੀ 'ਬਦਨਾਮੀ' ਵੀ ਕੁਝ ਵਧੇਰੇ ਹੀ ਹੋ ਚੁਕੀ ਸੀ। ਗੁਰਚਰਨ ਅਮਰੀਕਾ ਜਾਣ ਤੋਂ ਪਹਿਲਾਂ ਵਖ ਵਖ ਅਖਬਾਰਾਂ ਨੂੰ, ਮੈਨੂੰ ਦੱਸੇ ਬਿਨਾਂ ਖ਼ਬਰ ਦੇ ਗਿਆ ਸੀ। ਸ਼ਾਇਦ ਉਹ ਮੈਨੂੰ 'ਸਰਪਰਾਈਜ਼' ਦੇਣਾ ਚਾਹੁੰਦਾ ਸੀ। ਇਕ ਅੱਧਾ ਦਿਨ ਛੱਡ ਛੱਡ ਕੇ ਸਾਰੀਆਂ ਪੰਜਾਬੀ ਅਖ਼ਬਾਰਾ ਵਿਚ ਇਹ ਖ਼ਬਰ ਵੱਖ ਵੱਖ ਸੁਰਖੀਆਂ ਸਮੇਤ ਛਪਣੀ ਸ਼ੁਰੂ ਹੋ ਗਈ।

"ਵਰਿਆਮ ਸਿੰਘ ਸੰਧੂ ਅਮਰੀਕਾ ਜਾਣਗੇ।"

"ਵਰਿਆਮ ਸਿੰਘ ਸੰਧੂ ਦਾ ਨਿਊਯਾਰਕ ਵਿਚ ਸਨਮਾਨ ਕੀਤਾ ਜਾਵੇਗਾ।"

ਇਧਰ ਸੀ ਕਿ ਮੈਨੂੰ ਅਜੇ ਸੱਦਾ ਪੱਤਰ ਹੀ ਨਹੀਂ ਸੀ ਪੁਜਾ। ਮੈਂ ਚੁੱਪ-ਚਾਪ ਨਿਰਾਸ਼ ਬੈਠਾ ਸਾਂ ਕਿ ਅਨਜਾਣ ਨੇ ਪੁਛਿਆ, "ਫੋਟੋ ਹੈਗੀਆਂ ਜੇ ਕੋਲ ?"

"ਨਹੀਂ, ਕਾਹਦੇ ਲਈ ?"

"ਸਵੇਰੇ ਫਾਰਮਾਂ ਨੇ ਆਖਣੈ ਸਾਡੇ ਤੇ ਫੋਟੋ ਲਾਓ ਤਾਂ ਮੁਕੰਮਲ ਹੋਵਾਂਗੇ..ਕੀ ਆਖਾਂਗੇ ਫਾਰਮਾਂ ਨੂੰ...ਚੱਲੋ ਜੇ ਨਹੀਂ ਹੈਗੀਆਂ ਤਾਂ...'ਫਟਾ ਫਟ' ਵਾਲੀਆਂ ਫੋਟੋ ਲੁਹਾ ਆਈਏ। ਕੁਝ ਨਹੀਂ ਵਿਗੜ ਚਲਿਆ ਫੋਟੋਆਂ ਦਾ...।"

ਭਾਵੇਂ ਮੈਂ ਸਵੇਰੇ ਅੰਬੈਸੀ ਵਿਚ ਨਹੀਂ ਸੀ ਜਾਣਾ ਪਰ ਉਸਨੇ ਮੇਰੀਆਂ ਫੋਟੋ ਵੀ ਖਿਚਵਾ ਦਿਤੀਆਂ ਜੋ ਬਾਦ ਵਿਚ ਕੰਮ ਆਈਆਂ।

ਜਗਦੀਸ਼ ਸਿੰਘ ਕਾਰ ਚਲਾਉਣੀ ਜਾਣਦਾ ਹੈ। ਪ੍ਰਾਹੁਣੇ ਦੀ ਗੱਡੀ 'ਤੇ ਅਸੀਂ ਉਧਰ ਤੁਰ ਪਏ ਜਿਥੇ ਸਤਿਗੁਰੂ

ਜਗਜੀਤ ਸਿੰਘ ਠਹਿਰੇ ਹੋਏ ਸਨ। ਉਥੇ ਗਏ ਤਾਂ ਪਤਾ ਲਗਾ ਕਿ ਗੁਰੂ ਜੀ ਪ੍ਰਸਿਧ ਸੰਗੀਤਕਾਰ ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਦੇ ਘਰ ਗਏ ਹੋਏ ਹਨ। ਅਸੀਂ ਉਧਰ ਨੂੰ ਚੱਲ ਪਏ।

ਸਭ ਤੋਂ ਉਪਰਲੀ ਮੰਜ਼ਿਲ ਉਪਰ ਗਲੀਚਿਆਂ 'ਤੇ ਵਿਛੀਆਂ ਦੁਧ ਚਿੱਟੀਆਂ ਚਾਦਰਾਂ 'ਤੇ ਦੁਧ ਚਿੱਟੇ ਵਸਤਰ ਪਹਿਨੀ ਇਕ ਹੱਥ ਵਿਚ ਮਾਲਾ ਫੜੀ ਕੰਧ ਨਾਲ ਸਤਿਗੁਰੂ ਜੀ ਬੈਠੇ ਸਨ। ਉਹਨਾਂ ਦੇ ਚੁਫੇਰੇ ਆਦਿਤ ਦੀ ਸ਼ਕਲ ਵਿਚ ਰੰਗ-ਬਰੰਗੀਆਂ ਫੁਲ ਪੱਤੀਆਂ ਦਾ ਖੁਸ਼ਬੂਦਾਰ ਪਰਿਵਾਰ ਸੀ। ਆਸੇ-ਪਾਸੇ ਦੁੱਧ-ਚਿੱਟੇ ਵਸਤਰਾਂ ਵਿਚ ਹੀ ਸਜੀ-ਸੰਵਰੀ ਬੈਠੀ ਸੀ ਨਾਮਧਾਰੀ ਸੰਗਤ.. ਤੇ ਸਾਹਮਣੇ ਬੈਠੇ ਸਨ ਮਿਸ਼ਰਾ ਭਰਾ। ਇਕ ਅਦਬ ਭਰੀ ਖ਼ਾਮੋਸ਼ੀ ਮਨ ਨੂੰ ਠੰਢਕ ਪਾਉਂਦੀ ਸਾਦਗੀ ਦਾ ਰੱਬੀ ਹੁਸਨ ਚੁਫੇਰੇ ਪਸਰਿਆ ਪਿਆ ਸੀ।

ਅਸੀਂ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਸਾਡੇ ਵਲ ਹੱਥ ਦਾ ਇਸ਼ਾਰਾ ਕੀਤਾ, "ਇਹ ਨੇ ਜਗਦੀਸ਼ ਸਿੰਘ ਵਰਿਆਮ......"।

ਅਜੇ ਉਹਨਾਂ ਦਾ ਹੱਥ ਹਵਾ ਵਿਚ ਹੀ ਸੀ ਕਿ ਮਿਸ਼ਰਾ ਭਰਾ ਤੇ ਇਕ ਦੋ ਜਣੇ ਹੋਰ ਬੋਲੇ, "ਅਸੀਂ ਜਾਣਦੇ ਆਂ ਜੀ ਇਹਨਾਂ ਨੂੰ..."।

ਉਹਨਾਂ ਦੇ ਚੁੱਪ ਹੁੰਦਿਆਂ ਹੀ ਸਤਿਗੁਰੂ ਜੀ ਨੇ ਹਵਾ ਵਿਚ ਲਹਿਰਦਾ ਹੱਥ ਮੇਰੇ ਵਲ ਕੀਤਾ ਤੇ ਵਿਨੋਦੀ ਅੰਦਾਜ਼ ਵਿਚ 'ਵਰਿਆਮ' ਸ਼ਬਦ 'ਤੇ ਜ਼ੋਰ ਦੇ ਕੇ ਆਖਿਆ, "...ਤੇ ਇਹ ਨੇ ਵਰਿਆਮ ਸਿੰਘ ਸੰਧੂ"। ਜਗਦੀਸ਼ ਸਿੰਘ ਵਰਿਆਮ ਤੇ ਵਰਿਆਮ ਸਿੰਘ ਸੰਧੂ ਵਿਚਾਲੇ 'ਵਰਿਆਮ' ਉਹਨਾਂ ਨੇ ਇਸ ਨਾਟਕੀ ਅੰਦਾਜ਼ ਵਿਚ ਜੋੜ ਦੇ ਕੇ ਜੋੜਿਆ ਕਿ ਉਹਨਾਂ ਦੇ ਮੁਸਕਰਾਹਟ ਬਿਖੇਰਦੇ ਚਿਹਰੇ ਤੋਂ ਮਿੱਠਾ ਮਖੌਲ ਪੜ੍ਹਕੇ ਸੰਗਤ ਵਿਚ ਹਾਸਾ ਛਣਕ ਪਿਆ। ਇਸ ਛਣਕਦੇ ਹਾਸੇ ਨੂੰ ਇਕ ਹੋਰ ਹੁਲਾਰਾ ਦੇਣ ਲਈ ਉਹਨਾਂ ਫਿਰ ਉਸੇ ਹਸਾਉਣੇ ਅੰਦਾਜ਼ ਵਿਚ ਆਖਿਆ, "..ਹੁਣ ਇਹ ਅਗਾਂਹ ਹੀ ਜਾਣਗੇ!"

ਉਹਨਾਂ ਦਾ ਇਸ਼ਾਰਾ ਸਾਡੀ ਵਿਦੇਸ਼ ਯਾਤਰਾ ਤੋਂ ਸੀ।

ਹੌਲੀ ਜਿਹੀ ਜਗਦੀਸ਼ ਸਿੰਘ ਨੇ ਮੇਰੇ ਕੰਨ ਵਿਚ ਕਿਹਾ, "ਲਓ ਜੀ! ਤੁਹਾਨੂੰ ਤਾਂ ਵਰ ਮਿਲ ਗਿਆ ਜੇ।"

ਮੈਂ ਖੁਸ਼ ਸਾਂ ਕਿ ਮੈਂ ਸਤਿਗੁਰੂ ਜੀ ਨੂੰ ਚੇਤੇ ਸਾਂ। ਉਹਨਾਂ ਦੇ ਅਜਿਹੇ ਸੁਭਾਅ ਨੇ ਮੈਨੂੰ ਪ੍ਰਿੰਸੀਪਲ ਤੇਜਾ ਸਿੰਘ ਦੀਆਂ ਸਤਰਾਂ ਯਾਦ ਕਰਵਾਈਆਂ:

"ਜਿੰਨਾ ਕੋਈ ਆਦਮੀ ਧਰਮਾਤਮਾ ਜਾਂ ਉੱਚੀ ਸ਼ਾਨ ਵਾਲਾ ਹੁੰਦਾ ਹੈ, ਓਨਾ ਹੀ ਚੁੱਪ ਤੇ ਖੁਲ੍ਹੀਆਂ ਗੱਲਾਂ ਕਰਨ ਤੋਂ ਸੰਗਣ ਵਾਲਾ ਹੁੰਦਾ ਹੈ। ਉਸ ਨੂੰ ਹਰ ਵਕਤ ਖਤਰਾ ਰਹਿੰਦਾ ਹੈ ਕਿ ਮੇਰੀ ਕਿਸੇ ਗੱਲ ਤੋਂ ਕੋਈ ਗ਼ਲਤ ਫਾਇਦਾ ਨਾ ਉਠਾ ਲਵੇ। ...ਫ਼ਾਰਸੀ ਦੇ ਅਖਾਣ ਮੁਜਬ ਜਦ ਤੋੜੀ ਉਹ ਮੂੰਹ ਖੋਲ੍ਹ ਕੇ ਗੱਲ ਨਹੀਂ ਕਰਦੇ, ਤਦ ਤੋੜੀ ਉਹਨਾਂ ਦੇ ਗੁਣ ਔਗੁਣ ਛੁਪੇ ਰਹਿੰਦੇ ਹਨ। .. ਪਰ ਓਹੀ ਆਦਮੀ ਜਦੋਂ ਨਵੇਕਲਾ ਬਹਿ ਕੇ ਕਿਸੇ ਨਾਲ ਖੁਲ੍ਹੀਆਂ ਗੱਲਾਂ ਕਰਦਾ ਹੈ ਤਾਂ ਉਸ ਦਾ ਅਸਲਾ ਪ੍ਰਤੱਖ ਹੁੰਦਾ ਹੈ। ਉਸ ਵੇਲੇ ਉਸ ਦੀ ਸਾਰੀ ਸ਼ਖਸੀਅਤ ਖਿੜ ਕੇ ਬਾਹਰ ਆਉਂਦੀ ਹੈ।"

ਪਰ ਸਤਿਗੁਰੂ ਜੀ ਨਵੇਕਲੇ ਬੈਠ ਕੇ ਨਹੀਂ, ਸਗੋਂ ਸੰਗਤ ਵਿਚ ਬੈਠਕੇ ਇੰਝ ਖੁਲ੍ਹੀਆ ਗੱਲਾਂ ਕਰਕੇ ਖੇੜਾ ਬਖਸ਼ਦੇ ਨੇ...ਇਸ ਨਾਲ ਉਹਨਾਂ ਦੀ ਅੰਦਰਲੀ ਉਚਾਈ ਤੇ ਵਡਿਆਈ ਦੇ ਦਰਸ਼ਨ ਹੀ ਹੁੰਦੇ ਹਨ। ਉਹਨਾਂ ਨੂੰ ਕੋਈ 'ਖ਼ਤਰਾ' ਨਹੀਂ, ਨਾ ਹੀ 'ਸੰਗਣ' ਦੀ ਕੋਈ ਲੋੜ ਹੈ; ਕਿਉਂਕਿ ਉਹ ਅੰਦਰੋਂ ਖਾਲੀ ਨਹੀਂ। ਉਹਨਾਂ ਦੀ ਸਾਰੀ ਦੀ ਸਾਰੀ ਸ਼ਖਸੀਅਤ ਕਲਾਕਾਰੀ ਖੇੜੇ ਨਾਲ ਭਰੀ ਹੋਈ ਸੀ।

ਮੈਨੂੰ ਗੁਰੂ ਜੀ ਦੇ ਵਿਨੋਦੀ ਸੁਭਾਅ ਦੀ ਇਕ ਹੋਰ ਘਟਨਾ ਯਾਦ ਆਉਂਦੀ ਹੈ—ਜਦੋਂ ਜਗਦੀਸ਼ ਸਿੰਘ ਨੇ ਪਹਿਲੀ ਵਾਰ ਗੁਰੂ ਜੀ ਦੀ ਹਾਜ਼ਰੀ ਵਿਚ ਸੰਗਤ ਵਿਚ ਵਾਇਲਨ ਵਜਾਈ ਤਾਂ ਇਕ ਤਾਂ ਗੁਰੂ ਜੀ ਦੀ ਭਾਰੀ-ਗੌਰੀ ਸ਼ਖ਼ਸੀਅਤ ਦੀ ਹਾਜ਼ਰੀ ਦਾ ਸਹਿਮ ਤੇ ਦੂਜਾ ਪਹਿਲੀ ਵਾਰ ਸੰਗਤ ਵਿਚ ਦਿਤੀ ਜਾ ਰਹੀ ਪੇਸ਼ਕਾਰੀ ਦੀ ਕੰਬਣੀ। ਜਗਦੀਸ਼ ਸਿੰਘ ਕਹਿੰਦਾ, "ਮੈਨੂੰ ਪਤਾ ਸੀ ਜਦੋਂ ਮੈਂ ਅਲਾਪ ਸ਼ੁਰੂ ਕੀਤਾ ਤਾਂ ਬੇਸੁਰਾ ਵਜਾ ਰਿਹਾ ਸੀ, ਪਰ ਫਿਰ ਤਬਲਾ ਤੇਜ਼ ਹੋਇਆ। ਮੈਂ ਵੀ ਹੌਸਲਾ ਫੜਿਆ, ਕੰਬਣੀ ਹਟੀ ਤੇ ਮੈਂ ਵੀ ਤੇਜ਼ ਹੋਇਆ...ਤੇ ਇਸ 'ਤੇਜ਼ੀ' ਦਾ ਐਸਾ ਜੋੜ ਬੈਠਾ ਕਿ ਮਾੜੀ ਸ਼ੁਰੂਆਤ ਵੀ ਅਖੀਰ ਵਿਚ ਪ੍ਰਭਾਵੀ ਹੋ ਨਿਬੜੀ।"

ਸਤਿਗੁਰੂ ਜੀ ਨੇ ਪਹਿਲਾਂ ਜਗਦੀਸ਼ ਸਿੰਘ ਦੀ ਉੱਖੜੀ ਹਾਲਤ ਤੇ ਪਿਛੋਂ ਤੇਜ਼ ਹੋਣ ਸਮੇਂ ਸੰਤੁਲਨ ਵਿਚ ਆਉਣ

ਵਾਲੀ ਗੱਲ 'ਤੇ ਟਿੱਪਣੀ ਕਰਦਿਆਂ ਮਿੱਠਾ ਮਖੌਲ ਕੀਤਾ— "ਇਕ ਵਾਰ ਦੀ ਗੱਲ ਹੈ 'ਫ਼ਲਾਣਾ ਮੂੰਹ' ਆਖਣ ਲੱਗਾ : ਮੈਨੂੰ ਕੰਢੇ ਲਾਗੇ ਤਰਨਾ ਨਹੀਂ ਆਉਂਦਾ...ਮੈਨੂੰ ਦੂਰ ਕਰਕੇ ਪਾਣੀ ਦੇ ਵਿਚਕਾਰ ਸੁੱਟਿਓ !"

ਸਤਿਗੁਰੂ ਜੀ ਦਾ ਇਕ ਹੋਰ ਪ੍ਰਭਾਵਸ਼ਾਲੀ ਰੂਪ ਮੈਂ ਸਿਰਸੇ ਇਕ ਸਮਾਗਮ ਵਿਚ ਵੇਖਿਆ ਸੀ, ਜਿਥੇ ਗੁਰੂ ਜੀ ਬੜੇ ਜਚਵੇਂ ਤੁਲਵੇਂ ਜਾਨਦਾਰ ਸ਼ਬਦਾਂ ਵਿਚ ਆਪਣਾ ਪ੍ਰਵਚਨ ਕਰ ਰਹੇ ਸਨ। ਸਾਹਿਤਕ ਸਰਗਰਮੀਆਂ ਤੇ ਸਾਹਿਤ-ਕਾਰਾਂ ਨਾਲ ਨਾਮਧਾਰੀ ਪੰਥ ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਤੋਂ ਜੁੜਿਆ ਹੋਇਆ ਹੈ। 'ਵਿਸ਼ਵ ਕਾਨਫ਼ਰੰਸਾਂ' ਕਰਵਾਉਣ ਵਿਚ ਵੀ ਨਾਮਧਾਰੀ ਪੰਥ ਦਾ ਸਭ ਤੋਂ ਵਧ ਯੋਗਦਾਨ ਰਿਹਾ ਹੈ। ਸਿਰਸੇ ਉਹਨਾਂ ਨੇ ਆਪਣੇ ਪ੍ਰਵਚਨ ਵਿਚ ਇਹ ਕਿਹਾ ਕਿ ਉਹ ਚਾਹੁੰਦੇ ਹਨ ਕਿ ਭੈਣੀ ਸਾਹਿਬ ਸਾਹਿਤਕਾਰ ਦਿਨ ਮਿੱਥ ਕੇ ਇਕੱਠੇ ਹੋਣ। ਇਸ ਦੀ ਜ਼ਿੰਮੇਵਾਰੀ ਉਹ ਜਗਦੀਸ਼ ਸਿੰਘ ਦੀ ਲਾਉਂਦੇ ਹਨ। ਉਹਨਾਂ ਦਾ ਮਕਸਦ ਸੀ ਕਿ ਨਾਮਧਾਰੀ ਇਤਿਹਾਸ ਬਾਰੇ ਪੁਨਰ-ਵਿਚਾਰ ਹੋ ਕੇ ਨਵਾਂ ਕੁਝ ਲਿਖਿਆ ਜਾਵੇ।

ਉਹਨਾਂ ਕਿਹਾ ਕਿ "ਵਿਅਕਤੀ ਇਤਿਹਾਸ ਬਣਾਉਂਦੇ ਹਨ ਤੇ ਲੇਖਕ ਉਸ ਇਤਿਹਾਸ ਨੂੰ ਜ਼ਿੰਦਾ ਰਖਦੇ ਹਨ। ਜਿਵੇਂ ਪਹਿਲਵਾਨ ਕਰਤਾਰ ਸਿੰਘ ਨੇ ਇਕ ਇਤਿਹਾਸ ਸਿਰਜਿਆ, ਪਰ ਸੰਧੂ ਸਾਹਿਬ ਨੇ ਉਸ ਉਤੇ ਪੁਸਤਕ ਲਿਖ ਕੇ ਉਹਨੂੰ ਇਤਿਹਾਸ ਦੇ ਰੂਪ ਵਿਚ ਸਾਂਭ ਕੇ ਹਮੇਸ਼ਾ ਲਈ ਜਿਉਂਦਾ ਕਰ ਦਿਤਾ ਹੈ।" ਇਤਿਹਾਸ ਦੇ ਮਹੱਤਵ ਨੂੰ ਜਾਨਣ ਤੇ ਸਾਂਭਣ ਦੀ ਚਿੰਤਾ, ਲੇਖਕਾਂ ਪ੍ਰਤੀ ਇਹ ਆਦਰ-ਭਾਵ ਉਹਨਾਂ ਦੀ ਬੌਧਿਕ ਅਮੀਰੀ ਦੀ ਸੂਹ ਤਾਂ ਦਿੰਦਾ ਹੀ ਸੀ, ਪਰ ਇਕ ਸਹਿਜ-ਭਾਵ ਨਾਲ ਬੋਲ ਕੇ ਸਰੋਤਿਆਂ ਨੂੰ ਕੀਲ ਲੈਣ ਦੀ ਉਹਨਾਂ ਦੀ ਯੋਗਤਾ ਉਹਨਾਂ ਦੇ ਇਕ ਹੋਰ ਜਮ੍ਹਾਂ ਪਹਿਲੂ ਨੂੰ ਉਭਾਰ ਰਹੀ ਸੀ।

ਤੇ ਅਜ ਸਤਿਗੁਰੂ ਜੀ ਦਾ ਮੈਂ ਇਕ ਹੋਰ ਵੀ ਨਵਾਂ ਰੂਪ ਵੇਖ ਰਿਹਾ ਸਾਂ। ਉਹਨਾਂ ਦੀ ਕਲਾਕਾਰ ਸ਼ਖ਼ਸੀਅਤ ਦੀਆਂ ਕਿੰਨੀਆਂ ਕੋਮਲ ਪਰਤਾਂ ਸਨ। ਅੱਜ ਉਹ ਆਪ ਬਹੁਤ ਹੀ ਪੁਰਾਣੀਆਂ ਤੇ ਮੁਲਵਾਨ ਕਲਾਸੀਕਲ ਬੰਦਿਸ਼ਾਂ ਦਾ ਗਾਇਨ ਅਤੇ ਵਿਆਖਿਆ ਕਰ ਰਹੇ ਸਨ ਤੇ ਗਾਇਨ ਵਿਚ ਰਾਜਨ ਤੇ ਸਾਜਨ ਭਰਾਵਾਂ ਨੂੰ ਸਾਥ ਦੇਣ ਲਈ ਕਹਿ ਰਹੇ ਸਨ, ਜਿਵੇਂ ਉਸਤਾਦ ਚੇਲਿਆਂ ਨੂੰ ਸੰਥਾ ਦੇ ਰਿਹਾ ਹੋਵੇ ਤੇ ਹੈ ਵੀ ਇੰਜ ਹੀ ਸੀ। ਕਿਸੇ ਬੰਦਿਸ਼ ਦਾ ਨਵਾਂ ਅਸਲ ਖ਼ਜ਼ਾਨਾ ਲਭਣ 'ਤੇ ਮਿਸਰਾ ਭਰਾ ਮੰਤਰ ਮੁਗਧ ਹੋਏ ਵਿਸਮਾਦ ਵਿਚ ਸਿਰ ਹਿਲਾ ਰਹੇ ਸਨ।

ਇਸ ਸ਼ਾਂਤ, ਰਹੱਸਮਈ ਤੇ ਵਿਸਮਾਦੀ ਮਹੌਲ ਵਿਚ ਮਨ ਨੂੰ ਜੋੜੀ ਰੱਖਣ ਦੇ ਬਾਵਜੂਦ ਵੀ ਮੇਰੇ ਮਨ ਨੂੰ ਚਿੱਠੀ ਦਾ ਨਾ ਆਉਣਾ ਜਾਂ 'ਗੜਬੜ ਹੋਣਾ' ਕੁਤਰੀ ਜਾ ਰਿਹਾ ਸੀ।

ਸਤਿਗੁਰੂ ਜੀ ਉਠੇ ਤਾਂ ਤੁਰੰਤ ਸਾਰੀ ਸੰਗਤ ਉਹਨਾਂ ਦੇ ਪਿਛੇ ਪਿਛੇ ਪੌੜੀਆਂ ਉਤਰਨ ਲਗੀ। ਡੇਰੇ 'ਤੇ ਪਹੁੰਚੇ ਤਾਂ ਹੰਸਪਾਲ ਫਿਰ ਕਿਸੇ ਮੀਟਿੰਗ ਵਿਚ ਸਤਿਗੁਰੂ ਜੀ ਕੋਲ ਜਾ ਬੈਠਾ। ਜਿਸ ਕਮਰੇ ਵਿਚ ਬੈਠ ਕੇ ਅਸੀਂ ਹੰਸਪਾਲ ਨੂੰ ਉਡੀਕ ਰਹੇ ਸਾਂ ਉਥੇ ਕਈ ਨਾਮਧਾਰੀ ਸੱਜਣ 'ਗੱਪ ਗਿਆਨ' ਲੜਾ ਰਹੇ ਸਨ। ਚਿੱਟੇ ਕਪੜਿਆਂ ਵਾਲੇ ਨਿਸਚਿਤ ਪਹਿਰਾਵੇ ਵਾਲੇ ਬੰਦਿਆਂ ਵਿਚ ਮੈਂ ਆਪਣੇ ਆਪ ਨੂੰ ਓਪਰਾ ਅਨੁਭਵ ਕਰ ਰਿਹਾ ਸਾਂ। ਬਹੁ ਗਿਣਤੀ ਵਾਲੀ ਦਿਖ ਵਾਲਿਆਂ ਵਿਚ ਇਕਲਾ ਕਾਰਾ ਵੱਖਰਾ ਵਿਅਕਤੀ ਇਸੇ ਅਸਰ ਅਧੀਨ ਹੀ ਕਈ ਵਾਰ ਉਹੋ ਦਿੱਖ ਅਪਣਾ ਲੈਂਦਾ ਹੈ।

ਮੇਰੇ ਲਾਗੇ ਬੈਠੇ ਨੌਜਵਾਨ ਨਾਮਧਾਰੀ ਆਪਣੇ ਵੀਜ਼ੇ ਲਗਣ ਦਾ ਅਨੁਭਵ ਇਕ ਦੂਜੇ ਨਾਲ ਸਾਂਝਾ ਕਰ ਰਹੇ ਸਨ।

"ਉਏ ਕੈਨੇਡਾ ਵਾਲੇ ਤਾਂ ਬਹੁਤੇ ਈ ਭੈੜੇ ਨੇ ਬਈ। ਉਹ ਤਾਂ ਬੰਦੇ ਨੂੰ ਔਂ ਚੁਟਕੀ 'ਚ ਵਾਪਸ ਭਜਾਉਂਦੇ ਨੇ ਜਿਵੇਂ ਗੁੱਡੀ ਕੱਟੀਦੀ ਐ.."

"ਹੱਛਾ!" ਦੂਜਾ ਹੈਰਾਨ ਹੋ ਕੇ ਕਹਿਣ ਲਗਾ, "ਆਪਾਂ ਔਂ ਕਰਦੇ ਆਂ...ਇਥੋਂ ਲਵਾਉਂਦੇ ਹੀ ਨਹੀਂ ! ਉਧਰ ਜਾ ਕੇ ਲਵਾ ਲਵਾਂਗੇ।"

"ਰੱਬ ਰੱਬ ਦਾ ਨਾਂ ਲੈ...ਉਥੋਂ ਨਾ ਲੱਗਾ...ਉਥੇ ਤਾਂ ਪਿੰਕੀ ਨੂੰ ਨਹੀਂ ਮਿਲਿਆ। ਅਗਲਿਆਂ ਤੋੜ ਕੇ ਜੁਆਬ ਦੇ ਦਿਤਾ ਹਾਲਾਂ ਕਿ ਪੰਜਾਹ ਵਾਰ ਕੈਨੇਡਾ ਜਾ ਆਇਆ ਹੋਣਾ ਤੇ ਦੁਨੀਆਂ ਦਾ ਮੰਨਿਆ ਤਬਲਾਵਾਦਕ ਬਣੀ ਫਿਰਦੈ. ਅਗਲੇ ਕਹਿੰਦੇ ਆਪਣੇ ਮੁਲਖੋਂ ਕਿਉਂ ਨਹੀਂ ਲਵਾ ਕੇ ਆਏ... ।"

"ਕੱਲ੍ਹੇ ਕੈਨੇਡਾ ਦੀ ਗੱਲ ਈ ਨਹੀਂ। ਇੰਗਲੈਂਡ ਵਾਲੇ ਕਿਹੜੇ ਸਿੱਧੇ ਨੇ ਮੇਰੇ ਅੱਗੇ ਇਕ ਜਣਾ ਲਾਈਨ ਵਿਚ

ਖੜੋਤਾ ਸੀ। ਇੰਟਰਵਿਊ ਲੈਣ ਵਾਲਾ ਗੋਰਾ ਪੁਛਦਾ, "ਇੰਗਲੈਂਡ ਕੀ ਲੈਣ ਜਾਣੈ ?" ਉਹ ਕਹਿੰਦਾ, "ਘੁੰਮਣ ਫਿਰਨ...ਇੰਗਲੈਂਡ ਦੇ ਸੈਰ-ਸਪਾਟੇ ਲਈ।" ਗੋਰਾ ਅੱਗੋਂ ਮੋੜ ਕੇ ਪੁਛਣ ਲੱਗਾ, "ਸਾਰਾ ਇੰਡੀਆ ਘੁੰਮ ਫਿਰ ਕੇ ਸੈਰ ਸਪਾਟਾ ਕਰਕੇ ਵੇਖਿਐ ?" ਉਹ ਕਹਿੰਦਾ, "ਨਹੀਂ" ਤਾਂ ਗੋਰਾ ਕੋਰਾ ਹੋ ਕੇ ਕਹਿੰਦਾ," ਜਾਓ ਪਹਿਲਾਂ ਇੰਡੀਆ ਘੁੰਮ ਫਿਰ ਕੇ ਵੇਖ ਲਓ..." ਤੇ ਪਾਸਪੋਰਟ ਅਗਲੇ ਦੀ ਤਲੀ 'ਤੇ ਧਰ ਦਿਤਾ।"

ਏਨੇ ਨੂੰ ਹੰਸਪਾਲ ਕਮਰੇ ਅੰਦਰ ਵੜਿਆ। ਉਸਨੇ ਆਉਂਦਿਆਂ ਹੀ ਇਕ ਦੋ ਲਤੀਫੇ ਸੁਣਾ ਕੇ ਮਾਹੌਲ ਨੂੰ ਸੁਖਾਵਾਂ ਬਣਾ ਦਿਤਾ ਤੇ ਫਿਰ...... ਸੂਚਨਾ ਦਿਤੀ ਕਿ ਇਕ ਲਿਸਟ ਪਹਿਲਾਂ ਅਮਰੀਕਾ ਭੇਜੀ ਸੀ ਜਿਨ੍ਹਾਂ ਦੇ ਪਹਿਲਾਂ ਪੈਸੇ ਪੁਜ ਗਏ ਸਨ. ਉਸ ਲਿਸਟ ਵਾਲੇ ਬੰਦਿਆਂ ਦੀਆਂ ਚਿੱਠੀਆਂ ਆ ਗਈਆਂ ਨੇ।...ਕੁਝ ਆ ਵੀ ਰਹੀਆਂ ਨੇ। ਦੂਜੀ ਲਿਸਟ ਅਗਲਿਆਂ ਵਾਪਸ ਭੇਜ ਦਿਤੀ ਹੈ। ਉਹ ਕਹਿੰਦੇ ਨੇ ਇਸਨੂੰ ਛਾਂਟ ਕੇ ਭੇਜੋ। ਬੰਦੇ ਜ਼ਿਆਦਾ ਨੇ......ਐਸ ਵੇਲੇ ਵੀ ਮਹੀਪ ਸਿੰਘ ਹੁਰੀਂ ਦਫ਼ਤਰ ਵਿਚ ਬੈਠੇ ਇਹੋ ਹੀ ਕੰਮ ਕਰ ਰਹੇ ਨੇ... ।"

"ਜੇ ਹੁਣ ਕਾਂਟ ਛਾਂਟ ਹੋ ਕੇ ਲਿਸਟ ਗਈ ਤਾਂ ਉਸ ਦੀ ਪ੍ਰਵਾਨਗੀ ਕਦੋਂ ਆਈ ! ਹਫ਼ਤਾ ਤਾਂ ਸਾਰਾ ਜਾਣ ਵਿਚ ਰਹਿੰਦਾ ਹੈ।" ਮੈਂ ਖ਼ਦਸ਼ਾ ਜ਼ਾਹਿਰ ਕਰਦਿਆਂ ਮਨ ਹੀ ਮਨ ਸੋਚ ਲਿਆ ਕਿ ਜਿੰਨੇ ਬੰਦੇ ਅਗਲਿਆਂ ਬੁਲਾਉਣੇ ਸਨ ਬੁਲਾ ਲਏ ਹਨ। ਹੁਣ ਤਾਂ ਇਹ ਐਵੇਂ ਛਾਪਿਆਂ ਤੋਂ ਧੂਹਣ ਵਾਲੀ ਗੱਲ ਹੈ।

"ਇਕ ਦਿਨ ਦਾ ਕੰਮ ਹੈ ਸਾਰਾ...ਹੁਣ ਤਾਂ ਫੈਕਸ ਰਾਹੀਂ ਹੀ ਲੈਟਰ ਮੰਗਵਾਈਆਂ ਜਾਣੀਆਂ ਨੇ .." ਹੰਸਪਾਲ ਨੇ ਸਮਝਾਇਆ।

ਪੈਸੇ ਦੇਰ ਨਾਲ ਭੇਜਣ ਕਰਕੇ ਮੇਰਾ ਨਾ ਦੂਜੀ ਲਿਸਟ ਵਿਚ ਹੀ ਲਗਦਾ ਸੀ।

"ਚਿੱਠੀਆਂ ਲੈ ਕੇ ਅਸਾਂ ਫਿਰ ਕਰਨਾ ਕੀ ਹੈ !" ਜਗਦੀਸ਼ ਸਿੰਘ ਦਾ ਸੁਆਲ ਸੀ।

"ਤੁਸੀਂ ਅੰਬੈਸੀ ਵਿਚ ਇੰਟਰਵਿਊ ਲਈ ਪੇਸ਼ ਨਹੀਂ ਹੋਣਾ !"

"ਇੰਟਰਵਿਊ ਦੇਣੀ ਪਊ ? ਅਸੀਂ ਤਾਂ ਸੋਚਿਆ ਸੀ ਕਿ ਅਮਰੀਕਾ ਦਾ ਵੀਜ਼ਾ ਤੁਸੀਂ ਬਿਨਾਂ ਇੰਟਰਵਿਊ ਤੋਂ ਹੀ ਲੁਆ ਦਿਓਗੇ... ।"

"ਨਹੀਂ...ਨਹੀਂ...ਇਹ ਕਿਵੇਂ ਹੋ ਸਕਦੈ ? ਇੰਟਰਵਿਊ ਤੋਂ ਬਿਨਾਂ ਅਗਲੇ ਵੀਜ਼ਾ ਕਿਵੇਂ ਦੇਣਗੇ !... ਉਂਜ ਸਾਡਾ ਬੰਦਾ ਵੀ ਤੁਹਾਡੀ ਮਦਦ ਲਈ ਨਾਲ ਹੋਊ।"

ਇਹ ਇਕ ਨਵਾਂ ਝਮੇਲਾ ਸੀ। ਅਸੀਂ ਤਾਂ ਇੰਗਲੈਂਡ ਤੇ ਕੈਨੇਡਾ ਬਾਰੇ ਹੀ ਚਿੰਤਤ ਸਾਂ ਪਰ ਹੁਣ ਤਾਂ ਅਮਰੀਕਾ ਦਾ ਵੀਜ਼ਾ ਵੀ ਹੱਥੋਂ ਖੁਸਦਾ ਜਾਪਦਾ ਸੀ। ਅਗਲਿਆ ਦੀ ਮਰਜ਼ੀ ਸੀ ਦੇਣ ਚਾਹੇ ਨਾ ਦੇਣ।

ਪਰ ਮੈਨੂੰ ਕੀ ?...ਮੈਨੂੰ ਤਾਂ ਅਜੇ ਲੈਟਰ ਵੀ ਨਹੀਂ ਸੀ ਮਿਲੀ।

"ਸੰਧੂ ਹੋਰੀਂ ਕੀ ਕਰਨ ? ਠਹਿਰਨ ਜਾਂ ਹਾਲ ਦੀ ਘੜੀ ਵਾਪਸ ਚਲੇ ਜਾਣ", ਜਗਦੀਸ਼ ਸਿੰਘ ਨੇ ਪੁਛਿਆ ਤਾਂ ਹੰਸਪਾਲ ਨੇ ਕਿਹਾ, "ਮੇਰੇ ਖਿਆਲ 'ਚ ਤਾਂ ਰੁਕ ਜਾਣਾ ਚਾਹੀਦਾ ਹੈ।"

ਪਰ ਮੈਨੂੰ ਦਿੱਲੀ ਰੁਕੇ ਰਹਿਣ ਦਾ ਕੋਈ ਲਾਭ ਨਹੀਂ ਸੀ ਲਗਦਾ। ਕਾਂਟ-ਛਾਂਟ ਹੋ ਰਹੀਆਂ ਲਿਸਟਾਂ ਕਦੋਂ ਗਈਆਂ ਕਦੋਂ ਉਹਨਾਂ ਦਾ ਜਵਾਬ ਆਇਆ। ਮੈਂ ਸਾਥੀਆਂ ਨੂੰ ਕਿਹਾ ਕਿ ਜਦ ਮੇਰੀ ਚਿੱਠੀ ਆ ਗਈ ਮੈਨੂੰ ਫੋਨ ਕਰ ਦਿਓ।

ਸਵੇਰੇ ਮੈਂ ਬੱਸ ਫੜੀ ਤੇ ਨਿਰਾਸ ਹੋਇਆ ਜਲੰਧਰ ਪਰਤ ਆਇਆ। ਬੱਸ ਤੋਂ ਉਤਰਿਆ ਹੀ ਸਾਂ ਕਿ ਇਕ ਜਾਣਕਾਰ ਬੜਾ ਹੁੱਬ ਕੇ ਮਿਲਿਆ, "ਤੁਸੀਂ ਤਾਂ ਭਾ ਜੀ ਅਮਰੀਕਾ ਨਹੀਂ ਸਾਓ ਗਏ ਹੋਏ ! ਮੈਂ ਪਿਛਲੇ ਦਿਨੀਂ ਅਖਬਾਰ ਵਿਚ ਪੜ੍ਹਿਆ ਸੀ...!"

"...ਅਜੇ ਜਾਣਾ ਹੈ !" ਮੈਂ ਛਿੱਥਾ ਜਿਹਾ ਮੁਸਕਰਾਕੇ ਅੱਗੇ ਤੁਰ ਗਿਆ। ਮਨ ਹੀ ਮਨ ਵਿਚ ਮੈਂ ਆਖਿਆ, "ਭਰਾਵਾ, ਅਮਰੀਕਾ ਦਾ ਨਾਂ ਲੈ ਕੇ ਤੂੰ ਵੀ ਮਖੌਲ ਕਰ ਲੈ...।" ਅਖਬਾਰ ਵਾਲੀ ਗੱਲ ਸੁਣਕੇ ਗੁਰਚਰਨ 'ਤੇ ਵੀ ਗੁੱਸਾ ਆਇਆ—ਐਵੇਂ ਖਬਰਾਂ ਲਵਾ ਗਿਆ ਸੀ।

ਅਮਰੀਕਾ ਜਾਣਾ ਹੁਣ ਤਾਂ ਮੇਰੇ ਲਈ 'ਵੱਕਾਰੀ' ਸਵਾਲ ਬਣ ਗਿਆ ਸੀ। ਇਹ ਤਾਂ ਹੁਣ 'ਖਬਰ ਵਿਆਹੁਣ' ਵਾਲੀ ਗੱਲ ਸੀ।

(ਚਲਦਾ)

# ਮੇਰੀ ਸ਼ਾਂਤੀ ਨਿਕੇਤਨ ਯਾਤਰਾ-੮

—ਅਮਰ ਭਾਰਤੀ

## ਛਾਤਿਮਾ ਤਲਾ

ਬੈਠਾ ਸਾਂ ਛਾਤਿਮ ਰੁੱਖਾਂ ਥੱਲੇ ਤੇ ਧਿਆਨ ਮਾਰ ਰਿਹਾ ਸਾਂ ਇਨ੍ਹਾਂ ਹੇਠ ਬਣੇ ਇਸ ਥੜ੍ਹੇ ਦੇ ਇਤਿਹਾਸ ਉਤੇ ।

ਘੋਰ ਜੰਗਲ ਦੀ ਹਨ੍ਹੇਰੀ ਰਾਤ ਵਿਚ ਦੂਰ ਦਿਸਦੀ ਇਕ ਦੀਵੇ ਦੀ ਲਾਟ ਜਿੰਨੀ ਸੋਹਣੀ ਸੁਪਨਮਈ ਤੇ ਆਸਾਂ ਭਰੀ ਲਗਦੀ ਹੈ ਓਨੀ ਖ਼ੂਬਸੂਰਤੀ ਨਾਲ ਸ਼ਾਇਦ ਇਕ ਸ਼ਹਿਰ ਦੀ ਦੀਪਮਾਲਾ ਵੀ ਮਨੁੱਖੀ ਹਿਰਦੇ ਨੂੰ ਖਿਚਦੀ, ਵਿਸ਼ਵਾਸ ਤੇ ਸੁਪਨੇ ਨਾ ਜਗਾਉਂਦੀ ਹੋਵੇ । ਤੇ ਜੇ ਮੀਲਾਂ ਵਿਚ ਪਸਰੇ ਤਪਦੇ ਨੰਗੇ ਬੰਜਰ ਮੈਦਾਨ ਵਿਚੋਂ ਲੰਘਦਿਆਂ ਉਸ ਸਾਰੀ ਧਰਤੀ ਉਤੇ ਸਿਰਫ ਇਕ ਥਾਵੇਂ ਨਾਲ ਨਾਲ ਖਲੋਤੇ ਸਪਤਪਰਨੀ ਦੇ ਹਰੇ ਭਰੇ ਇਕ ਦੋ ਰੁੱਖ ਦਿੱਸ ਪੈਣ ਤਾਂ ਮਨੁੱਖ ਦੀਆਂ ਅੱਖਾਂ ਜਿਹੜਾ ਚੁੱਪ ਬੁਲਾਵਾ ਉਨ੍ਹਾਂ ਵਿਚੋਂ ਵੇਖਦੀਆਂ ਹਨ ਉਹ ਸ਼ਾਇਦ ਇਕ ਲਹਿਲਹਾਉਂਦੇ ਬਾਗ ਦੀ ਭਰਪੂਰਤਾ ਵਿਚੋਂ ਵੀ ਨਾ ਵੇਖ ਸਕਣ। ਦੀਪਮਾਲਾ ਤੇ ਮਹਿਮਾ ਭਰਿਆ ਬਾਗ ਮਨੁੱਖ ਦੀ ਸਿੱਕ ਤਾਂ ਜ਼ਰੂਰ ਹੈ, ਪਰ ਇਹ ਜਦੋਂ ਰੂਪਮਾਨ ਹੁੰਦੇ ਹਨ ਓਦੋਂ ਉਸ ਸਿੱਕ ਦੀ ਪੂਰਤੀ ਦੇ ਰੂਪ ਵਿਚ ਹੀ ਰੂਪਮਾਨ ਹੁੰਦੇ ਹਨ। ਪਰ ਜੰਗਲ ਵਿਚ ਜਗਦੀ ਦੀਵੇ ਦੀ ਇਕ ਲਾਟ, ਤਪਦੇ ਨੰਗੇ ਮੈਦਾਨ 'ਚ ਸਿਰ ਚੁਕੀ ਖਲੋਤੇ ਇਕ ਦੋ ਰੁਖ, ਦੂਰ ਦੁਰੇਡਿਉਂ ਉਡਦੇ ਆਉਂਦੇ ਪੰਛੀ ਦਾ ਅਚਾਨਕ ਆਣ ਕੇ ਇਕ ਟੁੰਡ ਮੁੰਡ ਰੁਖ ਦੇ ਸਿਰ ਉਤੇ ਬਹਿ ਜਾਣਾ, ਇਹ ਸਾਡੀ ਨਜ਼ਰ ਲਈ ਇਕ ਐਸਾ ਖਿਨ ਹੁੰਦਾ ਹੈ ਜਿਸਨੂੰ ਅੱਖਾਂ ਸਦਾ ਲਈ ਆਪਣੇ ਅੰਦਰ ਸੰਜੋ ਲੈਂਦੀਆਂ ਹਨ ਤੇ ਹਿਰਦੇ ਉਤੇ ਉਸ ਖਿਨ ਦੀ ਇਕ ਕੋਮਲ ਮਹੀਨ ਜਿਹੀ ਰੇਖਾ ਉਸਨੂੰ ਸਦਾ ਗੁਦਗੁਦਾਉਂਦੀ ਰਹਿੰਦੀ ਹੈ।

ਇਹੋ ਰੇਖਾ ਹੀ ਉਕਰੀ ਗਈ ਸੀ ਰਵੀਂਦਰ ਨਾਥ ਟੈਗੋਰ ਦੇ ਪਿਤਾ ਮਹਾਂਰਿਸ਼ੀ ਦੇਵੇਂਦਰ ਨਾਥ ਟੈਗੋਰ ਦੇ ਹਿਰਦੇ ਉਤੇ, ਜਦੋਂ ਉਹ ਆਪਣੇ ਮਿੱਤਰ ਰਾਜਾ ਭੁਵਨ ਰਾਏ ਦੇ ਸੱਦੇ ਉਤੇ ਉਸਦੀ ਜਗੀਰ ਨੂੰ ਜਾਂਦੇ ਹੋਏ ਪੱਛਮੀ ਬੰਗਾਲ ਦੇ ਜ਼ਿਲਾ ਵੀਰਭੂਮ ਦੇ ਬੋਲਪੁਰ ਸਟੇਸ਼ਨ ਲਾਗਲੇ ਮੀਲਾਂ ਵਿਚ ਪਸਰੇ ਬੰਜਰ ਮੈਦਾਨ ਵਿਚੋਂ ਲੰਘਦੇ ਇਹਨਾਂ ਦੇ ਰੁੱਖਾਂ ਦੀ ਛਾਂ ਮਾਨਣ ਨੂੰ ਘੜੀ ਭਰ ਲਈ ਇਹਨਾਂ ਹੇਠ ਆਣ ਬੈਠੇ ਸਨ ਅਤੇ ਏਥੇ ਬੈਠਿਆਂ ਬੈਠਿਆਂ ਉਨ੍ਹਾਂ ਨੂੰ ਇਹ ਥਾਂ ਏਨੀ ਪਿਆਰੀ ਲੱਗਣ ਲਗੀ ਕਿ ਇਸ ਤਪ ਨੂੰ ਕਰਨ ਲਈ ਇਕ ਤਪੋ-ਭੂਮੀ ਦੇ ਰੂਪ ਵਿਚ ਬਦਲ ਦੇਣ ਦਾ ਸੁਪਨਾ ਉਨ੍ਹਾਂ ਦੇ ਅੰਦਰੋਂ ਜਾਗ ਉਠਿਆ । ਲੋਕ ਕਥਾ ਵਿਚ ਇੰਜ ਵੀ ਕਿਹਾ ਜਾਂਦਾ ਹੈ ਕਿ ਏਥੇ ਬੈਠਿਆਂ ਮਹਾਂਰਿਸ਼ੀ ਸਮਾਧੀ ਵਿਚ ਲੀਣ ਹੋ ਗਏ ਸਨ ਤੇ ਉਸ ਸਮਾਧੀਲੀਣਤਾ ਦੀ ਅਵਸਥਾ ਵਿਚ ਹੀ ਉਨ੍ਹਾਂ ਨੂੰ ਧੁਰ ਕੀ ਬਾਣੀ ਹੋਈ ਕਿ 'ਤੁਸੀਂ ਏਥੇ ਤਪੋਬਨ ਬਣਾਓ।' ਇਹ ਗੱਲ ਸੰਨ ੧੮੬੩ ਦੀ ਹੈ।

ਉਸ ਤੋਂ ਬਾਅਦ ਮਹਾਂਰਿਸ਼ੀ ਵਿਚ-ਵਿਚ ਕਲਕੱਤਿਓਂ ਚਲਕੇ ਰੁੱਖਾਂ ਥੱਲੇ ਆ ਬਹਿੰਦੇ ਤੇ ਭਜਨ ਬੰਦਗੀ ਕਰਦੇ । ਪਰ ਹਜ਼ਾਰ ਸੋਹਣੇ ਹੋਣ, ਦੋ ਰੁੱਖ ਤਾਂ ਤਪੋਬਨ ਨਹੀਂ ਹੋ ਸਕਦੇ ਅਤੇ ਮਨੁਖ ਵਿਚ ਕੁਝ ਕਰ ਜਾਣ ਦੀ ਚਾਹ ਵੀ ਕਦੋਂ ਉਸਨੂੰ ਨਿਚੱਲੇ ਬਹਿਣ ਦੇਂਦੀ ਹੈ ! ਭਾਵੇਂ ਉਹ ਰਿਸ਼ੀ ਹੋਵੇ ਤੇ ਭਾਵੇਂ ਅਤਿ ਸਧਾਰਣ ਆਦਮੀ ! ਮਹਾਂਰਿਸ਼ੀ ਨੇ ਖੁਸ਼ਕ ਕੰਕਰੀਲੀ ਇਹ ੭ ਏਕੜ ਜ਼ਮੀਨ ਖਰੀਦ ਕੇ ਆਪਣੇ ਸੁਪਨੇ ਨੂੰ ਮੂਰਤ ਰੂਪ ਦੇਣਾ ਸ਼ੁਰੂ ਕਰ ਦਿਤਾ । ਪਰ ਏਨੀ ਖੁਸ਼ਕ ਕੰਕਰੀਲੀ ਜ਼ਮੀਨ ਵਿਚ ਕੋਈ ਰੁੱਖ ਉਗਣਾ ਨਾ ਚਾਹੁੰਦਾ । ਤਦ ਏਥੋਂ ਮਿੱਟੀ ਪੁਟਕੇ ਬਾਹਰ ਸੁਟਣ ਅਤੇ ਦੂਰੋਂ ਹੋਰ ਮਿੱਟੀ ਲਿਆ ਕੇ ਟੋਇਆਂ ਵਿਚ ਭਰਕੇ ਨਵੇਂ ਰੁੱਖ ਲਗਾਉਣ ਦੀ ਮੁਹਿੰਮ ਚਲਾਈ, ਜੋ ਸਫਲ ਰਹੀ। ਸਪਤਪਰਨੀ ਰੁੱਖਾਂ ਥੱਲੇ ਭਜਨ ਬੰਦਗੀ ਕਰਨ ਲਈ ਇਕ ਥੜ੍ਹਾ ਬਣਾਇਆ ਜਿਸ ਨੂੰ 'ਛਾਤਿਮ ਤਲਾ' ਦਾ ਨਾਮ ਦਿਤਾ ਗਿਆ। ਬੰਗਲਾ ਭਾਸ਼ਾ ਵਿਚ ਸਪਤਪਰਨੀ ਨੂੰ 'ਛਾਤਿਮ' ਆਖਦੇ ਹਨ। ਇਕ ਪਰਾਲੀ ਦੀ ਝੁੱਗੀ—ਜਿਸ ਦਾ ਨਾਂ 'ਨੀਚੂ ਬਾਂਗਲਾ' ਹੈ—ਵਿਚ ਰਹਿਕੇ ਮਹਿਰਿਸ਼ੀ (ਏਥੇ ਉਨ੍ਹਾਂ ਨੂੰ ਮਹਿਰਿਸ਼ੀ ਹੀ ਆਖਿਆ ਜਾਂਦਾ ਹੈ) ਪਰ ਅਸਲ ਵਿਚ ਉਹ ਮਹਿਰਿਸ਼ੀ ਸਨ, ਰਾਜਰਿਸ਼ੀ ਸਨ ਕਿ ਰਿਸ਼ੀ, ਇਹ ਤੇ ਰੱਬ ਹੀ ਜਾਣੇ ਕਿਉਂਕਿ ਠਾਠ-ਬਾਠ ਉਨ੍ਹਾਂ ਦਾ ਸਾਰਾ ਰਾਜਿਆਂ ਵਾਲਾ ਸੀ। ਹਜ਼ਾਰਾਂ ਨਹੀਂ, ਉਸ ਜ਼ਮਾਨੇ ਦੇ ਲੱਖਾਂ ਰੁਪਿਆਂ ਤੇ ਤਗੜੀ ਜਗੀਰ ਦੇ ਮਾਲਕ ਸਨ...ਪਰ ਮਨ ਸੀ ਈਸ਼ਵਰ ਦੀ ਭਗਤੀ ਵਲ। ਬੰਗਾਲ ਨੂੰ ਦੇਵੀ-ਦੇਵਤਿਆਂ, ਮੂਰਤੀਆਂ, ਜਾਤਾਂ-ਪਾਤਾਂ ਦੇ ਜਾਲ 'ਚੋਂ ਕੱਢਕੇ ਇਕ ਅਕਾਲ ਪੁਰਖ ਉਤੇ ਨਿਰਭਰ ਬ੍ਰਹਮ ਸਮਾਜ ਦੇ ਸੰਸਥਾਪਕਾਂ ਵਿਚੋਂ ਸਨ। ਭਗਤੀ ਕਰਦੇ ਸਨ ਇਕ ਬ੍ਰਹਮ ਦੀ ਤੇ

ਉਸ ਦੀ ਪ੍ਰਕਿਰਤੀ ਦੀ। ਘੁੰਮਦੇ ਸਨ ਦੇਸ ਪ੍ਰਦੇਸ ਵਿਚ। ਇਕ ਵਾਰੀ ਅੰਮ੍ਰਿਤਸਰ ਦੇ ਇਕ ਬਾਗ ਵਿਚ ਇਕ ਮੁਸਲਮਾਨ ਕੋਲੋਂ ਗ਼ਜ਼ਲ ਸੁਣਦਿਆਂ ਸੁਣਦਿਆਂ ਮਸਤਾਨੇ ਹੋ ਕੇ ਨੱਚਣ ਲਗ ਪਏ ਸਨ ਤੇ ਇਸੇ ਤਰ੍ਹਾਂ ਆਪ ਗਾਉਂਦਿਆਂ ਉਹ ਉਹ ਕਈਆਂ ਨੂੰ ਆਪਣੀ ਸੰਗੀਤ ਧੁਨੀ ਦੇ ਤਾਲ ਨਾਲ ਨਚਾ ਵੀ ਦੇਂਦੇ ਸਨ। ਭਰੇ ਪੂਰੇ ਸੰਸਾਰ ਵਲੋਂ ਵਿਰਕਤ ਹੋ ਕੇ ਇਕ ਸਮੇਂ ਹਿਮਾਲਯ ਦੀ ਗੋਦ ਵਿਚ ਜਾ ਕੇ ਭਗਤੀ ਸ਼ੁਰੂ ਕਰ ਦਿਤੀ ਸੀ, ਪਰ ਓਹੋ ਧੁਰ ਕੀ ਬਾਣੀ ਹੋਈ— 'ਵਾਪਸ ਚਲੇ ਜਾਓ'। ਦੇਸ਼ ਵਿਚ ਓਦੋਂ ੧੮੫੭ ਦਾ ਸਿਪਾਹੀ ਵਿਦਰੋਹ ਚੱਲ ਰਿਹਾ ਸੀ। ਮੁੜ ਆਏ ਬੰਗਾਲ ਵਿਚ ਅਤੇ ਘੁੰਮਦਿਆਂ ਘੁੰਮਦਿਆਂ ੧੮ ੩ ਵਿਚ ਫਿਰ ਇਕ ਦਿਨ ਇਨ੍ਹਾਂ ਦੋ ਸਪਤਪਰਨੀ ਰੁੱਖਾਂ ਦੇ ਮੋਹ ਵਿਚ ਪੈ ਕੇ ਹੌਲੀ ਹੌਲੀ ਏਥੇ ਡੇਰੇ ਲਾ ਦਿਤੇ। ਬਗੀਚਾ ਤਿਆਰ ਹੋ ਗਿਆ। ਨੀਚੂ ਬਾਂਗਲਾ ਵਿਚ ਰਹਿਕੇ ਇਕ ਰਾਜ ਮਹਿਲ ਬਣਵਾਇਆ, ਉਸ ਦਾ ਨਾਮ ਰੱਖਿਆ 'ਸ਼ਾਂਤੀ ਨਿਕੇਤਨ'।

## ਸ਼ਾਂਤੀ ਨਿਕੇਤਨ ਆਸ਼ਰਮ

ਇਕ ਥਾਂ ਤੇ ਟਿਕ ਕੇ ਬਹਿਣ ਵਾਲਾ ਸੁਭਾਅ ਮਹਿਰਿਸ਼ੀ ਦਾ ਨਹੀ ਸੀ। ਏਨੀਆਂ ਸੱਧਰਾਂ ਤੇ ਮਿਹਨਤ ਵਾਲੇ ਸ਼ਾਂਤੀ ਨਿਕੇਤਨ ਵਿਚ ਵੀ ਉਹ ਪੱਕੀ ਤਰ੍ਹਾਂ ਨਹੀਂ ਸਨ ਰਹਿੰਦੇ, ਕਦੀ ਏਥੇ ਕਦੀ ਕਲਕੱਤੇ ਅਤੇ ਕਦੀ ਹੋਰ ਹੋਰ ਮਨ-ਭਾਉਂਦੀਆਂ ਥਾਵਾਂ ਤੇ। ਬ੍ਰਹਮ ਸਮਾਜ ਓਦੋਂ ਚੜ੍ਹਦੀ ਕਲਾ ਵਿਚ ਸੀ। ਹਿੰਦੂ ਮੱਤ ਦੀ ਕੱਟੜਤਾ ਤੋਂ ਵੇਹਰ ਕੇ ਪੜ੍ਹੇ-ਲਿਖੇ ਬੰਗਾਲੀ ਤਬਕੇ ਦੀ ਈਸਾਈਅਤ ਵਲ ਮੁਹਾਰ ਰੁਕ ਕੇ ਬੰਗਾਲ ਦੇ ਮਹਾਨ ਸੁਧਾਰਕ ਨੇਤਾ ਰਾਜਾ ਰਾਮ ਮੋਹਨ ਰਾਏ ਵਲੋਂ ਸਥਾਪਤ ਬ੍ਰਹਮ ਸਮਾਜ ਵਲ ਹੋ ਗਈ। ਪਰ ਕੱਟੜਤਾ ਇਕ ਐਸੀ ਚੀਜ਼ ਹੈ ਜਿਹੜੀ ਸਹਿਜ ਸਤਲ ਕਿਸੇ ਨੂੰ ਵੀ ਨਹੀਂ ਰਹਿਣ ਦੇਂਦੀ। ਹਰ ਨਵਾਂ ਵਿਚਾਰ ਪਹਿਲਾਂ ਉਦਾਰ ਹੁੰਦਾ ਹੈ, ਪਰ ਬਾਅਦ ਵਿਚ ਉਸੇ ਕੋਲੋਂ ਹੀ ਤਾਕਤ ਲੈ ਕੇ ਕੁਝ ਲੋਕ ਉਸ ਨੂੰ ਆਪਣੀ ਵਲਗਣ ਵਿਚ ਵਲ ਕੇ ਕੱਟੜ ਬਣਾ ਦੇਂਦੇ ਹਨ। ਸਾਡੇ ਸਿੱਖ ਧਰਮ ਵਾਂਗ ਬ੍ਰਹਮ ਧਰਮ ਵੀ ਪਹਿਲਾਂ ਉਦਾਰ ਸੀ, ਪਰ ਜਿਵੇਂ ਅੱਜ ਉਸ ਸਿੱਖ ਧਰਮ ਦਾ ਉਦਾਰ ਰੂਪ ਪਛਾਣਨਾ ਅੱਜ ਦੀ ਕੱਟੜਤਾ ਵਿਚੋਂ ਬੇਹੱਦ ਔਖਾ ਹੋ ਗਿਆ ਹੈ ਉਸੇ ਤਰ੍ਹਾਂ ਹੌਲੀ ਹੌਲੀ ਬ੍ਰਹਮ ਧਰਮ ਦੇ ਮੰਨਣ ਵਾਲਿਆਂ ਵਿਚ ਵੀ ਇਕ ਐਸਾ ਤਬਕਾ ਪੈਦਾ ਹੋ ਗਿਆ ਜਿਹੜਾ ਉਸ ਵੇਲੇ ਦੇ ਅੰਗਰੇਜ਼ੀ ਰਾਜ ਦਾ ਭਗਤ ਹੈ ਹੀ ਸੀ, ਨਾਲ ਨਾਲ ਉਸਦਾ ਮੂੰਹ ਤੇ ਕਦਮ ਵੀ ਈਸਾਈਅਤ ਵਲ ਸਨ। ਉਸ ਨੇ ਬ੍ਰਹਮ ਸਮਾਜ ਨੂੰ ਕਣ-ਕਣ ਵਿਚ ਵਸਦੇ ਵਿਰਾਟ ਬ੍ਰਹਮ ਦੀ ਥਾਂ 'ਦਲ' ਦੇ ਪੀਡੇ ਬੰਧਨਾਂ ਵਿਚ ਬੱਝਾ ਬ੍ਰਹਮ ਸਮਾਜ ਬਣਾ ਦਿਤਾ, ਜਿਹੜਾ ਇਕ ਬ੍ਰਹਮ ਨੂੰ ਤੇ ਮੰਨਦਾ ਸੀ ਪਰ ਉਸ ਦੇ ਆਦਿ ਫ਼ਲਸਫ਼ੇ ਵਾਲੇ ਵੇਦਾਂ ਉਪਨਿਸ਼ਦਾਂ ਨੂੰ ਨਹੀਂ ਸੀ ਮੰਨਦਾ। ਮਹਿਰਿਸ਼ੀ ਦੇਵੇਂਦਰ ਨਾਥ ਠਾਕੁਰ ਬ੍ਰਹਮ ਦੇ ਆਦਿ ਸਰੋਤ ਵੇਦ ਉਪਨਿਸ਼ਦ ਉਤੇ ਆਧਾਰਤ ਬ੍ਰਹਮ ਫ਼ਲਸਫ਼ੇ ਨੂੰ ਮੰਨਦੇ ਸਨ। ਕਹਿੰਦੇ ਹਨ ਕਿ ਬ੍ਰਹਮ ਸਮਾਜ ਵਿਚ ਇਸਦੇ ਉਲਟ ਫੈਲਦੀ ਭਾਵਨਾ ਤੋਂ ਦੁਖੀ ਹੋ ਕੇ ਹੀ ਉਹਨਾਂ ਨੇ ਇਕ ਦਿਨ ਫੈਸਲਾ ਕੀਤਾ ਕਿ ਭਾਰਤਵਰਸ਼ ਦੇ ਹੋਰ ਹੋਰ ਧਰਮ ਅਸਥਾਨਾਂ ਵਾਂਗ ਨਿਰੋਲ ਬ੍ਰਹਮ ਉਪਾਸ਼ਕਾਂ ਲਈ ਵੀ ਇਕ ਐਸੀ ਥਾਂ ਬਣਾ ਦਿਤੀ ਜਾਏ ਜਿਥੇ ਜਾ ਕੇ ਉਹ ਬਿਨਾਂ ਜਾਤ-ਪਾਤ ਦੇ ਭਿੰਨ-ਭੇਦ ਤੋਂ, ਬਿਨਾਂ ਕਿਸੇ ਦਲ ਦੇ ਬੰਧਨ ਤੋਂ ਇਕ ਨਿਰਾਕਾਰ ਬ੍ਰਹਮ ਦੀ ਪ੍ਰੇਰਣਾ ਲੈ ਸਕਣ।

...ਤੇ ਇਸ ਲਈ ਸ਼ਾਂਤੀ ਨਿਕੇਤਨ ਤੋਂ ਚੰਗੀ ਥਾਂ ਕਿਹੜੀ ਹੋ ਸਕਦੀ ਸੀ? ਸੋ ਉਹਨਾਂ ਨੇ ਸ਼ਾਂਤੀ ਨਿਕੇਤਨ ਨੂੰ 'ਸ਼ਾਂਤੀ ਨਿਕੇਤਨ ਆਸ਼ਰਮ' ਦਾ ਨਾਂ ਦੇ ਕੇ ਕੁਝ ਟਰੱਸਟੀ ਨੀਯਤ ਕਰਕੇ ਇਸ ਵਡਮੁੱਲੇ ਸਥਾਨ ਦਾ ਦਾਨ ਦੇ ਕੇ ਬ੍ਰਹਮ ਮੰਦਰ ਦੀ ਸਥਾਪਨਾ ਕਰ ਦਿਤੀ।

# ਦੋ ਗ਼ਜ਼ਲਾਂ

—ਅਖ਼ਲਾਕ ਆਤਿਫ਼

ਮਾਣ ਕਿਸੇ ਨੂੰ ਧਨ ਦੌਲਤ ਦਾ ਕਿਸੇ ਨੂੰ ਸ਼ੋਖ਼ ਅਦਾਵਾਂ ਦਾ
ਅਸੀਂ ਗ਼ਰੀਬ ਨਿਮਾਣੇ ਸਾਨੂੰ ਇਕੋ ਮਾਣ ਵਫ਼ਾਵਾਂ ਦਾ ।

ਦਿਲ ਦੇ ਕੱਚੇ ਵਿਹੜੇ ਅੰਦਰ ਖੇਹ ਉਡਦੀ ਏ ਯਾਦਾਂ ਦੀ
ਕਿੰਨੇ ਸਾਲ ਹੋਏ ਨਹੀਂ ਆਇਆ ਰਾਹੀ ਦਿਲ ਦਿਆਂ ਰਾਹਵਾਂ ਦਾ

ਅੱਜ ਵੀ ਮੇਰੀਆਂ ਪਲਕਾਂ ਉਤੇ ਤੇਰੀ ਯਾਦ ਦੇ ਦੀਵੇ ਨੇ
ਕਲ੍ਹ ਵੀ ਮੇਰਿਆਂ ਬੁਲ੍ਹਾਂ ਉਤੇ ਸੇਕ ਸੀ ਤੇਰਿਆਂ ਸਾਹਵਾਂ ਦਾ

ਯਾਰੋ ਸੋਚੋ ਕਾਹਨੂੰ ਏਥੇ ਬੇਵਕਤੇ ਹੜ੍ਹ ਆਉਂਦੇ ਨੇ
ਲੋੜ ਪਵੇ ਤੇ ਸੁਕ ਜਾਂਦਾ ਏ ਕਿਉਂ ਪਾਣੀ ਦਰਿਆਵਾਂ ਦਾ

ਕੋਈ ਪਿਆਰ ਦਾ ਬੱਦਲ ਆ ਕੇ ਮੀਂਹ ਵਰਸਾਏ ਹਾਸੇ ਦਾ
ਲਾਟਾਂ ਮਾਰ ਰਿਹਾ ਏ ਸੂਰਜ ਨਫ਼ਰਤ ਹੰਝੂਆਂ ਹਾਵਾਂ ਦਾ

ਸੁੱਕੇ ਦੁੱਧ ਦੇ ਡੱਬੇ ''ਆਤਿਫ਼'' ਹਰ ਹੱਟੀ ਤੇ ਵਿਕਦੇ ਨੇ
ਖੌਰੇ ਤਾਹੀਉਂ ਸੁਕ ਜਾਂਦਾ ਏ ਦੁੱਧ ਅਜ ਕਲ ਦੀਆਂ ਮਾਵਾਂ ਦਾ

——

ਅੱਖਾਂ ਗਈਆਂ ਥੱਕ ਨਈਂ ਲਭਦਾ
ਉਹ ਸੱਜਣ ਅਣਥੱਕ ਨਈਂ ਲਭਦਾ

ਤੈਨੂੰ ਤੇਰਾ ਸ਼ਹਿਰ ਕੀ ਦਸੀਏ
ਸਾਨੂੰ ਆਪਣਾ ਚੱਕ ਨਈਂ ਲਭਦਾ

ਸਾਰੇ ਦਾਅਵੇਦਾਰ ਵਫ਼ਾ ਦੇ
ਜ਼ਹਿਰ ਲਵੇ ਜੋ ਫੱਕ ਨਈਂ ਲਭਦਾ

ਮੂੰਹੋਂ ਨਿਕਲੀ ਗੱਲ ਨਈਂ ਲਭਦੀ
ਵੱਢਿਆ ਹੋਇਆ ਨੱਕ ਨਈਂ ਲਭਦਾ

ਕੋਲ ਹੋਵੇ ਤੇ ਕੱਖ ਵੀ ਲੱਖ ਏ
ਰੁਲ ਜਾਵੇ ਤੇ ਕੱਖ ਨਈਂ ਲਭਦਾ

ਉਹਦੇ ਲਈ ਤੇ ਸੁਰਖੀਆਂ ਪੌਡਰ
''ਆਤਿਫ਼'' ਸਾਨੂੰ ਸੱਕ ਨਈਂ ਲਭਦਾ

ਈਦਗਾਹ ਰੋਡ, ਸਰਗੋਧਾ (ਪਾਕਿਸਤਾਨ)

# ਗ਼ਜ਼ਲ

—ਕ੍ਰਿਸ਼ਨ ਭਨੋਟ

ਅਕਲ ਕੁਝ ਨਾ ਕਰ ਸਕੀ ਸੌ ਵਾਰ ਅਜ਼ਮਾਈ ਗਈ,
ਅਕਲ ਤੋਂ ਦੀਵਾਨਗੀ ਮੇਰੀ ਨ ਸਮਝਾਈ ਗਈ ।

ਮੈਂ ਕਰਾਂ ਮਹਿਸੂਸ ਬਸ ਮਹਿਸੂਸ ਕੀਤੀ ਜਾ ਸਕੇ,
ਕਦ ਭਲਾ ਸ਼ਬਦਾਂ 'ਚ ਮਨ ਦੀ ਪੀੜ ਦਰਸਾਈ ਗਈ ।

ਇਸ਼ਤਿਹਾਰ ਵਿਚ ਹੱਸਦੀ ਜੋ ਕੁੜੀ ਡਾਢੀ ਉਦਾਸ,
ਰੂਪ ਦੇ ਵਣਜਾਰਿਆਂ ਹੱਥੋਂ ਉਹ ਭਰਮਾਈ ਗਈ ।

ਘਰ 'ਚ ਮਹਿਮਾਨਾਂ ਦਾ ਇਉਂ ਬਣਿਆ ਰਿਹਾ ਏ ਆਣ ਜਾਣ
ਹਰ ਮੁਸੀਬਤ ਦੋਸਤੋ ਆਈ ਗਈ, ਆਈ ਗਈ ।

ਅੱਜ ਬਣਦੇ ਨੇ ਮਸੀਹਾ ਅਮਨ ਦਾ ਉਹ ਲੋਕ ਹੀ,
ਕੱਲ੍ਹ ਖ਼ੁਦ ਜੀਹਨਾਂ ਦੇ ਵੱਲੋਂ ਅੱਗ ਭੜਕਾਈ ਗਈ ।

ਉਮਰ ਭਰ ਠੰਢਾ ਨਾ ਹੋਇਆ ਇਸ ਲਈ ਆਪਣਾ ਲਹੂ,
ਉਮਰ ਭਰ ਗ਼ੈਰਤ ਲਹੂ ਅਪਣਾ ਜੁ ਗਰਮਾਈ ਗਈ ।

ਹੱਥ ਅਪਣੇ ਹੀ ਲਹੂ ਵਿਚ ਡੋਬਣੇ ਸਨ ਓਸਨੇ,
ਇਕ ਪੀੜ੍ਹੀ ਇਸ ਤਰੀਕੇ ਨਾਲ ਭਟਕਾਈ ਗਈ ।

ਸ਼ੋਰ ਪ੍ਰਦੂਸ਼ਣ 'ਚ ਸੁਣਦਾ ਕੌਣ ਹੈ ਦਿਲ ਦੀ ਆਵਾਜ਼,
ਸ਼ੋਰ ਪ੍ਰਦੂਸ਼ਣ 'ਚ ਵੇਦਨ ਹੋ ਗਈ, ਆਈ ਗਈ ।

ਡੰਗ ਦੀ ਰੋਟੀ ਦਾ ਵੀ ਨਾ ਕਰ ਸਕੀ ਕੋਈ ਜੁਗਾੜ,
ਡੰਗ ਦੇ ਭਾੜੇ ਹੀ ਤੇਰੀ ''ਕਿਸ਼ਨ'' ਦਾਨਾਈ ਗਈ ।

ਪਿੰਡ ਤੇ ਡਾਕ: ਭੈਣੀ ਸਾਹਿਬ
ਜ਼ਿਲ੍ਹਾ ਲੁਧਿਆਣਾ

# ਦੋ ਗ਼ਜ਼ਲਾਂ

—ਬਲਬੀਰ ਸਿੰਘ ਵਿਲੋਂ,

## ਅੱਖੀਆਂ

ਮਹਿਰਮ ਨਾਲ ਵਟਾਈਆਂ ਅੱਖੀਆਂ,
ਰਾਸ ਰਤਾ ਨਾ ਆਈਆਂ ਅੱਖੀਆਂ।

ਉਹ ਵੇਲਾ ਹੁਣ ਹੱਥ ਨਾ ਔਂਦਾ,
ਜਿਹੜੇ ਵੇਲੇ ਲਾਈਆਂ ਅੱਖੀਆਂ।

ਦਿਲ ਨੇ ਕਰ ਕਰ ਯਾਦ ਪੀਆ ਨੂੰ,
ਜ਼ਾਰੋ ਜ਼ਾਰ ਰੁਆਈਆਂ ਅੱਖੀਆਂ।

ਪਹਿਲਾਂ ਬੈਠ ਖਾਮੋਸ਼ ਰਹੀਆਂ ਸਨ,
ਫੇਰ ਬਹੁਤ ਪਛਤਾਈਆਂ ਅੱਖੀਆਂ।

ਝੂਠੇ ਲਾਰੇ ਬੁਤੇ ਲਾ ਕੇ,
ਇਕ ਦੋ ਘੜੀ ਵਰਾਈਆਂ ਅੱਖੀਆਂ।

ਫੜ ਕੇ ਦਰਦ ਵਿਛੋੜੇ ਗ਼ਮ ਦੇ,
ਕੋਹੀਆਂ ਵਾਂਗ ਕਸਾਈਆਂ ਅੱਖੀਆਂ।

ਰੋਇਆ ਆਪ ਜ਼ਰੂਰ ਹੋਏਗਾ,
ਰੱਬ ਨੇ ਜਦੋਂ ਬਣਾਈਆਂ ਅੱਖੀਆਂ।

ਯਾਦ ਸੱਜਣ ਦੀ ਜਦ ਵੀ ਆਈ,
ਰੁੱਗ ਭਰਿਆ ਭਰ ਆਈਆਂ ਅੱਖੀਆਂ।

ਕੌਣ ਬੁਝਾਵੇ ਪਿਆਸ ਪੀਆ ਬਿਨ,
ਅਜ਼ਲਾਂ ਤੋਂ ਤਰਿਹਾਈਆਂ ਅੱਖੀਆਂ।

## ਘੜੀਆਂ

ਚੇਤੇ ਆਉਣ ਪਿਆਰੀਆਂ ਘੜੀਆਂ।
ਸੱਜਣਾਂ ਨਾਲ ਗੁਜ਼ਾਰੀਆਂ ਘੜੀਆਂ।

ਹੁੰਦੀਆਂ ਕੋਲ ਕਿਸੇ ਨਾ ਵਾਧੂ,
ਦੇਵੇ ਕੌਣ ਹੁਧਾਰੀਆਂ ਘੜੀਆਂ।

ਕਜਲਾ, ਗਜਰਾ, ਮਹਿੰਦੀ, ਚੂੜਾ,
ਦੁਲਹਨ ਵਾਂਗ ਸ਼ਿੰਗਾਰੀਆਂ ਘੜੀਆਂ।

ਨਾਲ ਅਸਾਡੇ ਘੜੀ ਬਿਤਾ ਕੇ,
ਲੁੱਟ ਕੇ ਲੈ ਗਏ ਸਾਰੀਆਂ ਘੜੀਆਂ।

ਜੋ ਰੱਖੀਆਂ ਸਨ ਜਾਨ ਬਰਾਬਰ,
ਸਭ ਸੱਜਨਾਂ ਤੋਂ ਵਾਰੀਆਂ ਘੜੀਆਂ।

ਹੁਣ ਜੋ ਸਾਡੇ ਹਿੱਸੇ ਆਈਆਂ,
ਉਹ ਪਰਬਤ ਤੋਂ ਭਾਰੀਆਂ ਘੜੀਆਂ।

ਮਹਿਰਮ ਮਿਹਰ ਕਰੇ ਜੇ ਕਿਧਰੇ,
ਮਿੱਠੀਆਂ ਹੋਵਣ ਖਾਰੀਆਂ ਘੜੀਆਂ।

ਉਹਨਾਂ ਦੇ ਸੰਗ ਫ਼ੁੱਲਾਂ ਜੇਹੀਆਂ,
ਬਿਨ ਉਹਨਾਂ ਦੇ ਆਰੀਆਂ ਘੜੀਆਂ।

ਰੱਖੀਂ ਫ਼ਜ਼ਲ ਹੱਯਾਤੀ ਰੱਬਾ,
ਪੇਸ਼ ਨਾ ਪਹਿਣ ਬਿਮਾਰੀਆਂ ਘੜੀਆਂ।

—੨੫੪੦/XI ਮੁਹਾਲੀ

# ਇਕਵੰਜਵੀਂ ਪੰਦਰਾਂ ਅਗਸਤ

—ਅਮਰੀਕ ਸਿੰਘ

ਪੰਦਰਾਂ ਅਗਸਤ ਇਕਵੰਞਵੀਂ ਹੈ ਆ ਗਈ,
ਅੱਧੀ ਸਦੀ ਪਹਿਲਾਂ ਸੀ ਗੁਲਾਮੀ ਡੇਰਾ ਚਾ ਗਈ।

ਗ਼ੈਰਾਂ ਦੀ ਹਕੂਮਤ ਸੀ ਸਾਡੇ ਸਾਰੇ ਦੇਸ਼ ਤੇ,
ਚੱਲਣਾ ਸੀ ਪੈਂਦਾ ਸਾਨੂੰ ਉਹਨਾਂ ਦੇ ਆਦੇਸ਼ ਤੇ,
ਚਵਾਂ ਪਾਸੇ ਰਾਤ ਸੀ ਹਨੇਰੀ ਇਕ ਛਾ ਗਈ।

ਦੇਸ਼ ਭਗਤ ਲੋਕਾਂ ਇਕ ਹੰਭਲਾ ਸੀ ਮਾਰਿਆ,
ਗ਼ੈਰਾਂ ਤਾਈਂ ਉਹਨਾਂ ਲਲਕਾਰਿਆ ਵੰਗਾਰਿਆ,
ਅਣਖ ਹੁਣ ਸਾਨੂੰ ਸੀ ਆਜ਼ਾਦੀ ਰਾਹ ਵਿਖਾ ਗਈ।

ਤੋਪਾਂ ਅਗੇ ਉਡੇ ਕਈ ਫਾਂਸੀਆਂ ਤੇ ਝੂਲ ਗਏ,
ਕਈਆਂ ਪਰਵਾਰਾਂ ਦੇ ਸਮੁਚੇ ਪੁੱਟੇ ਮੂਲ ਗਏ,
ਜ਼ਾਲਮ ਹਕੂਮਤ ਸੀ ਕਹਿਰ ਬੜਾ ਢਾ ਗਈ।

ਕਾਲੇ ਪਾਣੀ ਜਾ ਕੇ ਕਈਆਂ ਜ਼ਿੰਦੜੀਆਂ ਗਾਲੀਆਂ,
ਮਿਲੀਆਂ ਆਜ਼ਾਦੀਆਂ ਇਹ ਸਾਨੂੰ ਨਹੀਂ ਸੁਖਾਲੀਆਂ,
ਦੁਖਾਂ ਦੀ ਹਨੇਰੀ ਸੁਖ ਸਾਰੇ ਹੀ ਉਡਾ ਗਈ।

ਜਾ ਕੇ ਪਰਦੇਸ ਕਈ ਅਜੇ ਤੀਕ ਆਏ ਨਹੀਂ
ਸਾਡੇ ਫੱਟ ਬਿਰਹਾ ਦੇ ਕਿਸੇ ਵੀ ਸਹਿਲਾਏ ਨਹੀਂ,
ਜਿੰਨ੍ਹਾਂ ਦੀ ਜੁਦਾਈ ਰਾਤ ਦਿਨ ਤੜਪਾ ਗਈ।

ਜੇਲ੍ਹਾਂ ਵਿਚ ਕਈਆਂ ਨੇ ਮੁਸ਼ੱਕਤਾਂ ਸੀ ਕੀਤੀਆਂ,
ਕੋਮਲ ਜਵਾਨੀ ਦੀਆਂ ਉੱਡ ਗਈਆਂ ਫੀਤੀਆਂ,
ਤੱਕਿਆ ਲੁਕਾਈ ਤੱਕ ਤੱਕ ਗਸ਼ ਖਾ ਗਈ।

ਬਿਜਲੀਆਂ ਲਾਈਆਂ ਵਿਚ ਬਰਫਾਂ ਦੇ ਠਾਰਿਆ,
ਛਾਲੋਂ ਛਾਲ ਕੀਤਾ ਰੱਜ ਬੈਂਤਾਂ ਨਾਲ ਮਾਰਿਆ,
ਕੰਬਿਆ ਨਹੀਂ ਜੇਰਾ ਪਰ ਧਰਤੀ ਥੱਰਾ ਗਈ।

ਰੌਲੇ ਵਿਚ ਲੱਖਾਂ ਪਰਵਾਰਾਂ ਘਰ ਛਡ ਕੇ,
ਇੱਜ਼ਤ ਬਚਾਈ ਹੱਥੀਂ ਆਪ ਧੀਆਂ ਵੱਢ ਕੇ
ਐਸੀ ਕੁਰਬਾਨੀ ਅਜ ਦੁਨੀਆ ਭੁਲਾ ਗਈ।

ਵੇਖਣ ਨੂੰ ਅਜ ਚੌਹਾਂ ਪਾਸੇ ਲਹਿਰ ਬਹਿਰ ਏ,
ਸ਼ਹਿਰਾਂ ਦਾ ਕੀ ਕਹਿਣਾ ਹਰ ਇਕ ਪਿੰਡ ਸ਼ਹਿਰ ਏ,
ਚਵ੍ਹਾਂ ਪਾਸੇ ਖੁਸ਼ਹਾਲੀ ਝਾਤੀਆਂ ਹੈ ਪਾ ਗਈ।

ਸਭ ਇਹ ਸ਼ਹੀਦਾਂ ਦੀ ਬਦੌਲਤ ਹੀ ਹੋਇਆ ਏ,
ਦੁਖ ਸਹਿਕੇ ਸਾਨੂੰ ਜਿੰਨ੍ਹਾਂ ਸੁਖਾਂ 'ਚ ਸਮੋਇਆ ਏ,
ਸਾਨੂੰ ਇਹ ਆਜ਼ਾਦੀ ਵਿਚ ਸੁਰਗਾਂ ਬਿਠਾ ਗਈ।

ਪੂਰਨ ਆਜ਼ਾਦੀ ਬੱਸ ਓਦੋਂ ਹੀ ਤੇ ਆਏ ਗੀ,
ਰੂਹ ਹਰ ਹਿੰਦੀ ਦੀ ਸਦੀਵੀ ਸੁਖ ਪਾਏ ਗੀ,
ਕਾਣੀ-ਵੰਡ ਸਾਰਾ ਹੀ ਸਵਾਦ ਹੈ ਗਵਾ ਗਈ।

ਨੇਤਾ ਅਜ ਦੇਸ਼ ਨੂੰ ਨੇ ਲੁੱਟਣਾ ਹੀ ਚਾਹ ਰਹੇ,
ਵਾੜ ਬਣ-ਖੇਤਾਂ ਤਾਈਂ ਰਾਤ ਦਿਨ ਖਾ ਰਹੇ,
ਭ੍ਰਸ਼ਟ ਲੋਕਾਂ ਹੱਥੀਂ ਵਾਗ ਡੋਰ ਵੇਖੋ ਆ ਗਈ।

ਕਿੰਨੂੰ ਸਮਝਾਈਏ ਦੱਸੋ ਕਿੰਨੂੰ ਜਾ ਕੇ ਆਖੀਏ,
ਲੁੱਟ ਦੀ ਹਰੇਕ ਹੀ ਮਨਾ ਰਿਹਾ ਵਿਸਾਖੀ ਏ,
ਤੱਕ ਐਸਾ ਹਾਲ ਹੈ ਆਜ਼ਾਦੀ ਸ਼ਰਮਾ ਗਈ।

ਪਿੰਡ ਅਮਰਾਸਰ (ਸਿਰਸਾ)



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ. ਸ਼ਮਸ਼ੇਰ ਸਿੰਘ ਆਰਥਕ ਮਾਹਿਰ ਵਰਲਡ ਬੈਂਕ ਵਾਸ਼ਿੰਗਟਨ ਨੂੰ ਸਿਰੋਪਾਓ ਦਿੰਦੇ ਹੋਏ।



ਕਾਨਫਰੰਸ ਦੇ ਮੁਖ ਮੇਜ਼ਬਾਨ ਸ. ਦਰਸ਼ਨ ਸਿੰਘ ਧਾਲੀਵਾਲ ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ।



ਕੇਂਦਰੀ ਮੰਤਰੀ ਸ. ਬਲਵੰਤ ਸਿੰਘ ਰਾਮੂਵਾਲੀਆ ਵਿਚਾਰ ਪੇਸ਼ ਕਰਦੇ ਹੋਏ। ਨਾਲ ਬੈਠੇ ਹਨ ਵਿਸਕਾਨਸਿਨ ਯੂਨੀਵਰਸਿਟੀ ਦੇ ਪ੍ਰੋ. ਸਵਰਨਜੀਤ ਸਿੰਘ ਅਰੋੜਾ।



ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਭਾਸ਼ਣ ਦਿੰਦੇ ਹੋਏ।



ਡਾ. ਇੰਦਰਜੀਤ ਕੌਰ (ਸਰਦਾਰਨੀ ਯੋਗੀ ਜੀ) ਪਾਕਿਸਤਾਨ ਤੋਂ ਆਈ ਅਦੀਬਾ ਬੇਗਮ ਸਰਵਤ ਮੋਹੀਉਦੀਨ ਦਾ ਸਨਮਾਨ ਕਰਦੇ ਹੋਏ।









ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬੈਠੇ ਹਨ ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਅਤੇ ਕਾਨਫਰੰਸ ਦੇ ਚੇਅਰਮੈਨ ਸ. ਹਰਵਿੰਦਰ ਸਿੰਘ ਹੰਸਪਾਲ, ਅਤੇ ਨਾਲ ਖੜੇ ਹਨ ਮੁਖ ਮੇਜ਼ਬਾਨ ਸ. ਦਰਸ਼ਨ ਸਿੰਘ ਧਾਲੀਵਾਲ ਅਤੇ ਉਹਨਾਂ ਦੇ ਭਰਾ ਸ. ਸੁਰਜੀਤ ਸਿੰਘ ਧਾਲੀਵਾਲ ਅਤੇ ਸ. ਚਰਨਜੀਤ ਸਿੰਘ ਧਾਲੀਵਾਲ।




ਯੂਨੀਵਰਸਿਟੀ ਆਫ਼ ਵਿਸਕਾਨਸਿਨ ਦੇ ਡੀਨ, ਮਾਰਸ਼ਲ ਗੁੱਡਮੈਨ ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ।

ਸਤਿਗੁਰੂ ਜਗਜੀਤ ਸਿੰਘ ਜੀ ਨਾਲ, ਯੋਗੀ ਹਰਭਜ ਸਿੰਘ ਜੀ ਅਤੇ ਕੈਪਟਨ ਕੰਵਲਜੀਤ ਸਿੰਘ ਖਜ਼ਾਨ ਮੰਤਰੀ ਪੰਜਾਬ।



ਵਖ ਵਖ ਸਮਿਆਂ ਦੀਆਂ ਤਸਵੀਰਾਂ ਵਿਚ ਉਘੇ ਸਾਹਿਤਕਾਰ ਪ੍ਰੋ. ਸਤਿੰਦਰ ਸਿੰਘ ਨੂਰ, ਡਾ. ਰਵਿੰਦਰ ਰਵੀ, ਡਾ. ਜੁਗਿੰਦਰ ਕੈਰੋਂ, ਡਾ. ਜੋਧ ਸਿੰਘ, ਡਾ. ਅਮਰਜੀਤ ਸਿੰਘ ਗਰੇਵਾਲ, ਸ੍ਰੀ ਪ੍ਰੇਮ ਗੋਰਖੀ, ਪ੍ਰੋ. ਸੁਰਿੰਦਰ ਗਿੱਲ, ਡਾ. ਆਤਮ ਹਮਰਾਹੀ ਆਦਿਕ।



ਪੰਜਾਬੀ ਸਾਹਿਤ ਸਭਾ ਲੰਡਨ ਦੇ ਪ੍ਰਧਾਨ ਸ੍ਰੀ ਰਣਜੀਤ ਧੀਰ।



ਕਾਨਫਰੰਸ ਵਿਚ ਸ਼ਾਮਲ ਦਿਸ ਰਹੇ ਸ੍ਰੀ ਸੰਤ ਰਾਮ ਸਿੰਗਲਾ ਐਮ. ਪੀ., ਸ੍ਰੀ ਅਸ਼ਵਨੀ ਮਿਨ੍ਹਾ (ਪੰਜਾਬ ਕੇਸਰੀ, ਜੱਗ-ਬਾਣੀ) ਸ੍ਰ. ਤ੍ਰਲੋਚਨ ਸਿੰਘ ਆਦਿ।



ਸ੍ਰੀ ਪ੍ਰੀਤਮ ਸਿੰਘ ਕਵੀ ਇਕ ਸ਼ੈਸ਼ਨ ਦੇ ਸਹਿ-ਪ੍ਰਧਾਨ।



ਪੰਜਾਬ ਦੇ ਸਾਬਕਾ ਚੀਫ ਸੈਕਟਰੀ ਸ. ਧਨੋਆ ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ।



ਫੁਰਸਤ ਦੇ ਪਲ : ਮਿਲਵਾਇਕੀ ਦੇ ਸ਼ੀਸ਼ੇ ਦੇ ਗੁੰਬਦਾਂ ਵਿਚ ਬਣੇ ਮਿਚਲਪਾਰਕ ਦੀ ਸੈਰ ਕਰਦੇ ਸ. ਹਰਭਜਨ ਸਿੰਘ ਮਿਲਵਾਇਕੀ ਅਤੇ ਸ. ਵਰਿਆਮ ਸਿੰਘ ਸੰਧੂ।



ਸ. ਤਾਰਾ ਸਿੰਘ ਹੇਅਰ ਸੰਪਾਦਕ ਇੰਡੋਕਨੇਡੀਅਨ ਟਾਈਮਜ਼ ਟਰਾਂਟੋ।



ਪ੍ਰਧਾਨਗੀ ਮੰਡਲਾਂ ਵਿਚ ਵੱਖ-ਵੱਖ ਸਮਿਆਂ ਤੇ ਬੈਠੇ, ਸ. ਜਗਜੀਤ ਸਿੰਘ ਅਨੰਦ, ਜਗਦੀਸ਼ ਸਿੰਘ ਵਰਿਆਮ, ਡਾ. ਵਰਿਆਮ ਸਿੰਘ ਸੰਧੂ, ਸ੍ਰੀਮਤੀ ਉਰਮਿਲਾ ਅਨੰਦ, ਡਾ. ਰਵਿੰਦਰ ਰਵੀ, ਜਸਟਿਸ ਰ. ਸ. ਨਰੂਲਾ, ਪ੍ਰਿੰ. ਪ੍ਰਿਥੀਪਾਲ ਸਿੰਘ ਕਪੂਰ, ਪ੍ਰੋ. ਸੁਖਵਿੰਦਰ ਸਿੰਘ (ਯੂ. ਐਸ.ਏ.)









ਨਿਊ ਯਾਰਕ ਵਿਚ ਸਤਿਗੁਰੂ ਜੀ ਦੇ ਦੀਵਾਨ ਦਾ ਦ੍ਰਿਸ਼।



ਸ. ਦਰਸ਼ਨ ਸਿੰਘ ਧਾਲੀਵਾਲ, ਕਾਨਫਰੰਸ ਅਤੇ ਸੂਬੇਦਾਰ ਕਰਤਾਰ ਸਿੰਘ ਚੇਅਰ ਦਾ ਖਰਚ ਖੇਚਲ ਕਰਨ ਵਾਲੇ।



ਲੱਖ ਰੁਪਏ ਦਾ ਸਨਮਾਨ : ਨਿਊ ਯਾਰਕ ਵਿਚ ਡਾ ਵਰਿਆਮ ਸਿੰਘ ਸੰਧੂ ਨੂੰ ਇੰਟਰਨੈਸ਼ਨਲ ਕੁਸ਼ਤੀ ਸੰਸਥਾ ਵਲੋਂ ਇਕ ਸੋਨੇ ਦਾ ਮੈਡਲ ਅਤੇ ਲੱਖ ਰੁਪਏ ਦੇ ਸਨਮਾਨ ਸਮੇਂ ਖਬਿਓਂ ਸ. ਹਰਬੰਸ ਸਿੰਘ ਢਿਲੋਂ ਵਾਈਸ ਪ੍ਰੈਜ਼ੀਡੈਂਟ, ਡਾ. ਵਰਿਆਮ ਸਿੰਘ ਸੰਧੂ, ਸ. ਜਗਦੀਸ਼ ਸਿੰਘ ਵਰਿਆਮ, ਸ. ਬਲਵਿੰਦਰ ਸਿੰਘ (ਟੀ. ਵੀ. ਸਾਂਝਾ ਪ੍ਰੋਗਰਾਮ ਸੰਚਾਲਕ) ਅਤੇ ਸ. ਗੁਰਚਰਨ ਸਿੰਘ ਢਿਲੋਂ ਜਨਰਲ ਸਕੱਤਰ ਕੁਸ਼ਤੀ ਸੰਸਥਾ।







ਪੰਜਾਬੀ ਸਾਹਿਤ ਦਾ ਮਾਨ, ਪ੍ਰਸਿੱਧ ਸਾਹਿਤਕਾਰ ਸ. ਕਰਤਾਰ ਸਿੰਘ ਦੁੱਗਲ ਅਤੇ ਪ੍ਰਸਿੱਧ ਪੱਤਰਕਾਰ ਸ੍ਰੀ ਕੁਲਦੀਪ ਨਈਅਰ ਜਿਨ੍ਹਾਂ ਨੂੰ ਭਾਰਤ ਦੇ ਰਾਸ਼ਟਰਪਤੀ ਜੀ ਨੇ ਪਾਰਲੀਮੈਂਟ (ਰਾਜ ਸਭਾ) ਮੈਂਬਰ

ਯੂ. ਐਸ. ਏ.-ਕਨੇਡਾ ਸਰਹੱਦ ਤੇ ਇਕਮਿਲਣੀ :— ਪ੍ਰਸਿੱਧ ਨਿਆਗਰਾ ਵਾਲਜ਼ ਵਾਲੇ ਨਗਰ ਵਿਚ

ਰਣਜੀਤ ਧੀਰ।

# ਬੁੱਤ-ਘਾੜਾ

—ਸੁਜਾਨ ਸਿੰਘ ਸੁਜਾਨ

ਇਕ ਬੁੱਤ ਘਾੜਾ ਸੜਕ ਕਿਨਾਰੇ
ਬੁੱਤ ਮੈਂ ਡਿੱਠਾ ਘੜਦਾ।
ਆਪਣੀ ਖੋਟੀ ਕਿਸਮਤ ਉੱਤੇ,
ਦੋਸ਼ ਪਿਆ ਕਈ ਮੜ੍ਹਦਾ।
ਪੱਥਰਾਂ ਵਿਚੋਂ ਘੜ ਘੜ ਕੇ
ਭਗਵਾਨ ਉਹ ਪਿਆ ਬਣਾਵੇ।
ਉਸ ਬੁੱਤ ਅੱਗੇ ਬੰਦਾ ਵੇਖੋ,
ਮੱਥਾ ਪਿਆ ਘਸਾਵੇ।
ਐ ਪ੍ਰੀਤਮ ਇਸ ਦੁਨੀਆ ਅੰਦਰ,
ਤੇਰੇ ਚੋਜ ਨਿਆਰੇ।.....

ਬੁੱਤ ਘਾੜੇ ਨੂੰ ਕੋਈ ਨਾ ਪੁਛਦਾ
ਬੁੱਤ ਨੂੰ ਪੂਜਣ ਸਾਰੇ।

ਉਸ ਦੇ ਬਣੇ ਬੁੱਤਾਂ ਨੂੰ ਲੋਕੀਂ,
ਹਾਰਾਂ ਦੇ ਨਾਲ ਭਰਦੇ।
ਰਾਮ ਕ੍ਰਿਸ਼ਨ ਤੇ ਸ਼ਿਵ ਜੀ ਅੱਗੇ,
ਲੱਖਾਂ ਸਿੱਜਦੇ ਕਰਦੇ।
ਲੱਖਾਂ ਨੇਮਤਾਂ ਲੋਕੀ ਮੰਗਦੇ,
ਬੁੱਤ ਪੂਰੀਆਂ ਕਰਦਾ।
ਉਸ ਗਰੀਬ ਬੁੱਤ ਘਾੜੇ ਦੀਆਂ,
ਇਹ ਸੁਣਦਾ ਕਿਉਂ ਨਹੀਂ ਅਰਜ਼ਾਂ।
ਫੁਟ ਪਾਥਾਂ ਤੇ ਸੌਂ ਸੌਂ ਕੇ
ਉਸ ਔਖੇ ਸਮੇਂ ਗੁਜ਼ਾਰੇ।......

ਬੁਤ ਘਾੜੇ ਨੂੰ ਕੋਈ ਨਾ ਪੁੱਛਦਾ
ਬੁੱਤ ਨੂੰ ਪੂਜਣ ਸਾਰੇ।

ਮੂਰਤੀਆਂ ਤੇ ਬੁੱਤਾਂ ਤਾਈਂ,
ਸਾਰੇ ਸੀਸ ਨਿਵਾਉਂਦੇ।
ਉਸ ਦੇ ਮੈਲੇ ਕਪੜੇ ਤੱਕ ਕੇ,
ਮੰਦਰੋਂ ਪਰੇ ਹਟਾਉਂਦੇ।
ਬੁੱਤਾਂ ਅੱਗੇ ਮਾਈਆਂ ਰੱਖਣ
ਸੁੱਚੀਆਂ ਦੁੱਧ ਮਲਾਈਆਂ।
ਉਸ ਗਰੀਬ ਦੀ ਕਿਸਮਤ ਦੇ ਵਿਚ,
ਰੁੱਖੀਆਂ ਰੋਟੀਆਂ ਆਈਆਂ।
ਬੁੱਤਾਂ ਤਾਂਈਂ ਘੜਨ ਵਾਲਿਆ,
ਤੈਥੋਂ ਜਾਈਏ ਵਾਰੇ।......

ਬੁੱਤ ਘਾੜੇ ਨੂੰ ਕੋਈ ਨਾ ਪੁੱਛਦਾ,
ਬੁੱਤ ਨੂੰ ਪੂਜਣ ਸਾਰੇ।

ਬੁੱਤਾਂ ਨੂੰ ਤਾਂ ਜਦ ਵੀ ਲੋਕੀਂ
ਮੰਦਰਾਂ ਦੇ ਵਿਚ ਧਰਦੇ।
ਚੋਰੀ ਚੁੱਕ ਕੋਈ ਨਾ ਲੈ ਜਾਏ,
ਬੰਦੇ ਰਾਖੀ ਕਰਦੇ।
ਉਹ ਬੁੱਤ ਵੀ ਦੱਸ ਰੱਬ ਏ ਕਾਹਦਾ,
ਜੋ ਬੰਦੇ ਦਾ ਲਏ ਸਹਾਰਾ।
ਜੋ ਘੜਦਾ ਅਤੇ ਰਾਖੀ ਕਰਦਾ,
ਕਿਰਤੀ ਹੀ ਭਗਵਾਨ ਵਿਚਾਰਾ।
ਵਿਚ ਬਾਰਸ਼ਾਂ ਬੁੱਤ ਘਾੜੇ ਦੇ
ਚੋਂਦੇ ਰਹਿੰਦੇ ਢਾਰੇ।......

ਬੁੱਤ ਘਾੜੇ ਨੂੰ ਕੋਈ ਪੁਛਦਾ
ਬੁੱਤ ਨੂੰ ਪੂਜਣ ਸਾਰੇ।

ਐ ਬੁੱਤ ਘਾੜੇ ਸਮਝ ਮੇਰੀ ਵਿਚ,
ਕਿਸਮਤ ਤੇਰੀ ਖੋਟੀ।
ਪੇਟ ਪਾਲਣਾ ਦੂਰ ਰਹਿ ਗਿਆ,
ਡੰਗ ਦੀ ਮਿਲੇ ਨਾ ਰੋਟੀ।
ਮੰਦਰ ਮਸਜਿਦ ਜਾਣ ਵਾਲਿਓ,
ਪਹਿਲਾ ਫਰਜ਼ ਪਛਾਣੋ।
ਬੰਦਾ ਹੀ ਭਗਵਾਨ ਏ ਅਸਲੀ,
ਬੰਦਾ ਹੀ ਰੱਬ ਜਾਣੋ।
ਬੰਦਾ ਅਸਲ 'ਸੁਜਾਨ' ਏ ਬਣਿਆ,
ਲੱਖਾਂ ਮਹਿਲ ਉਸਾਰੇ।...

ਬੁੱਤ ਘਾੜੇ ਨੂੰ ਕੋਈ ਨਾ ਪੁੱਛਦਾ,
ਬੁੱਤ ਨੂੰ ਪੂਜਣ ਸਾਰੇ।

੪੦-ਅਜੀਤ ਨਗਰ
ਨੇੜੇ ਕੇ.ਐਮ. ਵੀ., ਟਾਂਡਾ ਰੋਡ,
ਜਲੰਧਰ-੪

# ਦੇਹ ਦੇ ਬਿਨਾਂ ਨਾ ਤੇ ਰੂਹ ਦੀ ਹੋਂਦ ਹੈ ਤੇ ਨਾ ਦੇਹ ਦੀ ਰੂਹ ਬਿਨਾਂ

—ਬੇਦੀ ਲਾਲ ਸਿੰਘ ਸਾਹਿਤਕਾਰ

ਦੇਹ ਤੇ ਜੰਤ (ਰੂਹ) ਬਾਰੇ ਵਿਦਵਾਨਾਂ ਨੇ ਆਪਣੇ ਆਪਣੇ ਮਤ ਦੇ ਆਧਾਰ ਤੇ ਦੇਹ ਪ੍ਰਤੀ ਕਈ ਪ੍ਰਕਾਰ ਦੇ ਵਿਚਾਰ ਲਿਖੇ ਹਨ। ਪੁਰਾਤਨ ਪ੍ਰਮਾਣੀਕ ਗ੍ਰੰਥਾਂ ਦੇ ਆਧਾਰ ਤੇ ਦੇਹ ਤੇ ਰੂਹ (ਸ਼ਬਦ) ਪ੍ਰਤੀ ਸੰਖੇਪ ਰੂਪ ਵਿਚੋਂ ਦੋਨਾਂ ਦੀ ਹੋਂਦ ਪ੍ਰਤੀ ਲਿਖਦੇ ਹਾਂ। ਪਹਿਲਾਂ 'ਦੇਹ' ਦੇ ਅਰਥ ਪ੍ਰਸਿਧ ਭਾਸ਼ਾਵਾਂ ਦੇ ਕੋਸ਼ਾਂ ਦੇ ਆਧਾਰ ਤੇ ਲਿਖਦੇ ਹਾਂ ਤਾਂ ਕਿ ਪਾਠਕ ਦੇਹ ਅਰਥ ਸਮਝ ਸਕੇ।

ਸੰਸਕ੍ਰਿਤ ਦੇ ਪ੍ਰਸਿਧ ਕੋਸ਼ਾਂ ਵਿਚ ਇਸ ਤਰ੍ਹਾਂ ਅਰਥ ਲਿਖੇ ਹਨ :—

ਦੇਹ—੧. ਆਕਾਰ
੨. ਹੋਂਦ
੩. ਪ੍ਰਤੱਖ ਰੂਪ।
੪. ਸਰੀਰ।

੨. ਫਾਰਸੀ ਦੇ ਕੋਸ਼—੧. ਜਿਸਮ।
"ਲੁਗਾਤੇ ਫੀਰੋਜੀ" ੨. ਮੌਜੂਦ।
ਦੇਆਧਾਰ ਤੇ ੩. ਤਨ।
੪. ਬਦਨ। (ਹਿੱਸਾ ਅੱਵਲ ਪੰਨਾ ੫੨੬)
੫. ਸੂਰਤ।
੬. ਸ਼ਕਲ।

੩. ਹਿੰਦੀ ਕੋਸ਼—੧. ਸਰੀਰ।
੨. ਤਨ।
੩. ਬਦਨ।
੪. ਆਕਾਰ।
੫. ਸੂਰਤ।

੪. ਉਰਦੂ ਭਾਸ਼ਾ ਦੇ ਕੋਸ਼ਾਂ ਵਿਚ ਵੀ ਹਿੰਦੀ ਵਾਲੇ ਹੀ ਅਰਥ ਲਿਖੇ ਹਨ। ਵੈਸੇ ਤਾਂ ਸਾਰੀਆਂ ਭਾਸ਼ਾਵਾਂ ਦੇ ਕੋਸ਼ 'ਦੇਹ' ਦੇ ਅਰਥ ਹੋਂਦ ਹੀ ਲਿਖਦੇ ਹਨ। ਬ੍ਰਹਮ ਗਿਆਨ ਦੇ ਗਿਆਤਾ ਮਹਾਨ ਰਿਸ਼ੀ ਵੀ 'ਦੇਹ' ਦੇ ਅਰਥ ਸਰੀਰ ਹੀ ਦਸਦੇ ਹਨ। ਨਾਲੇ ਇਹ ਵੀ ਕਹਿੰਦੇ ਹਨ ਕਿ ਦੇਹ ਫਾਨੀ ਹੁੰਦੀ ਹੈ, ਇਹ ਅਮਰ ਹੈਸੀਅਤ ਨਹੀਂ ਰਖਦੀ। (ਖਟਦਰਸ਼ਨ)

ਵੇਦ ਵੀ ਦਸਦੇ ਹਨ ਕਿ ਅਸਲ ਵਿਚ ਹਰ ਚੀਜ਼ ਦੀ ਹੋਂਦ ਦੇਹ ਹੀ ਹੁੰਦੀ ਹੈ। ਫਾਨੀ ਹੋਣ ਕਾਰਨ ਫਿਰ ਵੀ ਇਸ ਦੀ ਭਾਰੀ ਮਹਾਨਤਾ ਹੈ। (ਰਿਗਵੇਦ)

ਕੁਰਾਨ ਸ਼ਰੀਫ ਵੀ ਫੁਰਮਾਂਦਾ ਹੈ, ਕਿ ਦੁਨੀਆਂ 'ਫਨਾ ਫਿੱਲਾ ਹੈ। ਫਿਰ ਵੀ ਇਸ ਵਸਦੇ, ਰਸਦੇ, ਹਸਦੇ, ਨਚਦੇ ਟਪਦੇ, ਸੰਸਾਰ ਨੂੰ ਦੇਹ (ਜਿਸਮ) ਹੀ ਜ਼ਾਹਰ ਕਰਦਾ ਹੈ, ਜਿਸਮ (ਵਜੂਦ) ਦੇ ਬਿਨਾ ਸੰਸਾਰ ਦੀ ਵੀ ਕੋਈ ਹੋਂਦ ਨਹੀਂ ਹੈ।

ਇੰਜੀਲ ਕਹਿੰਦੀ ਹੈ, ਰੂਹਉਮੁਕੱਦਸ' ਪਵਿਤਰ ਰੂਹ ਦਾ ਇਜ਼ਹਾਰ ਵੀ ਜਿਸਮ ਤੋਂ ਹੀ ਹੋਇਆ ਹੈ ਇਸ ਲਈ ਜਿਸਮ ਦੀ ਮਹਾਨਤਾ ਅਦੁਤੀ ਹੈ।

ਬੁੱਧ ਜੀ ਨੇ 'ਧਮਪਦ' ਵਿਚ ਇਸ ਗਲ ਨੂੰ ਬੜੇ ਵਿਸਥਾਰ ਨਾਲ ਦਸਿਆ ਹੈ ਕਿ ਦੇਹ ਦੇ ਬਿਨਾਂ ਰੂਹ ਦੀ ਕੋਈ ਹੋਂਦ ਨਹੀਂ। ਸੰਸਾਰ ਵਿਚ ਰੂਹ ਬਜ਼ਾਤੇ ਖੁਦ ਆਪਣੀ ਅਡਰੀ ਕੋਈ ਹਸਤੀ ਨਹੀਂ ਰਖਦਾ। ਰੂਹ ਦੀ ਹੋਂਦ ਦੇਹ ਨਾਲ ਹੀ ਹੈ।

ਸਨਾਤਨ ਧਰਮੀ ਰੂਹ (ਪ੍ਰਾਣ) ਨੂੰ ਚੌਰਾਸੀ ਦਾ ਗੇੜ ਦਸਦੇ ਹਨ। ਅੱਜ ਤਕ ਕਿਸੇ ਵੀ ਮਹਾਨ ਵਿਦਵਾਂਨ ਜਾਂ ਦ੍ਰਿਸ਼ਟੇਤਾ ਨੇ ਇਹ ਕਦੇ ਨਹੀਂ ਦਸਿਆ ਕਿ ਇਸ ਦੇਹ ਦੀ 'ਹੋਂਦ' ਮਰਨੋਂਪ੍ਰਾਂਤ ਫਲਾਂ 'ਦੇਹ' ਵਿਚ ਪ੍ਰਵੇਸ਼ ਕਰ ਗਈ ਹੈ, ਇਕ ਪਾਸੇ ਤਾਂ ਸਨਾਤਨੀ ਚੌਰਾਸੀ ਦੇ ਗੇੜ ਦੀ ਗਲ ਕਰਦੇ ਹਨ ਤੇ ਦੂਜੇ ਪਾਸੇ ਇਕ ਦੇਹ ਚੋਂ ਦੂਜੀ ਦੇਹ ਵਿਚ ਦਾਖਲ ਹੋਈ ਰੂਹ ਬਾਰੇ ਉਕੇ ਹੀ ਚੁੱਪ ਹਨ।

ਵੈਸੇ ਤਾਂ ਗੁਰਬਾਣੀ ਵੀ ਕਹਿੰਦੀ ਹੈ, "ਚੌਰਾਸੀ ਲਖ ਜੂਨ ਭਰਮਤੇ ਦੁਲਭ ਜਨਮ ਅਬ ਪਾਇਆ" ਰੂਹ ਜਦ ਸਰੀਰ ਚੋਂ ਨਿਕਲਦੀ ਹੈ ਤਦ ਸਿੱਖ ਧਰਮ ਵਿਚ ਜਦ ਉਸਦੇ ਨਮਿਤ ਗੁਰਬਾਣੀ ਦੇ ਪਾਠ ਦੇ ਭੋਗ ਸਮੇਂ ਜੋ ਭਾਈ ਸਾਂਹਿਬ ਅਰਦਾਸ ਕਰਦੇ ਹਨ ਕਿ ।

ਦਾਤਾਰ ! ਇਸ ਪਰਿਵਾਰ ਵਲੋਂ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੋ ਤੇ ਕਈ ਕਹਿੰਦੇ ਹਨ ਮਹਾਰਾਜ ਇਸ ਰੂਹ ਨੂੰ ਚੌਰਾਸੀ ਦੇ ਗੇੜ ਤੋਂ ਮੁਕਤੀ ਪ੍ਰਦਾਨ ਕਰੋ। ਸਿੱਖ ਵੀ ਦੋਗਲੀ ਜੇਹੀ ਹੀ ਗੱਲ ਕਰਦੇ ਹਨ। ਮਰਨੋਂਪ੍ਰੰਤ ਇਕ ਰੂਪ ਵਿਚ ਅਰਦਾਸ ਨਹੀਂ ਕਰਦੇ।

ਕੁਰਾਨ ਮਜੀਦ ਕਹਿੰਦਾ ਹੈ ਕਿ ਰੂਹਾਂ ਕਿਆਮਤ ਦੇ ਦਿਨ ਕਬਰਾਂ ਚੋਂ ਉਠਣਗੀਆਂ ਤੇ ਅੱਲਾ ਪਾਕ ਉਹਨਾਂ ਨੂੰ ਉਹਨਾਂ ਦੇ ਫਿਅਲਾਂ ਦੇ ਆਧਾਰ ਤੇ ਜਜ਼ਾ ਤੇ ਸਜ਼ਾ ਦੇਵੇਗਾ। ਪਰ ਅੱਜ ਦਾ ਵਿਗਿਆਨੀ ਇਸ ਗਲ ਨਾਲ ਸਹਿਮਤ ਨਹੀਂ ਉਹ ਕਹਿੰਦਾ ਹੈ ਕਿ ਰੂਹ ਕਬਰ ਵਿਚ ਦੱਬੀ ਨਹੀਂ ਜ ਦੀ ਕਬਰ ਵਿਚ ਤਾਂ ਸਰੀਰ (ਜਿਸਮ) ਨੂੰ ਦਫ਼ਨ ਕੀਤਾ ਜਾਂਦਾ ਹੈ। ਹਿੰਦ-ਪਾਕ ਵੰਡ ਦੇ ਪਿਛੋਂ ਹਿੰਦ ਦੇ ਕਿਸਾਨਾਂ ਨੇ ਸਾਰੀਆਂ ਹੀ ਕਬਰਾਂ ਵਾਲੀਆਂ ਜ਼ਮੀਨਾਂ ਵਿਚ ਅਜ ਫਸਲਾਂ ਪੈਦਾ ਕਰ ਰਹੇ ਹਨ ਤੇ ਉਹਨਾਂ ਕਬਰਾਂ ਦਾ ਨਾਂ ਨਿਸ਼ਾਨ ਨਹੀਂ ਰਹਿਣ ਦਿਤਾ।

ਹੁਣ ਸਵਾਲ ਪੈਦਾ ਹੁੰਦਾ ਹੈ, ਕਿ ਕੀ ਰੂਹ ਦੇਹ ਦੇ ਬਿਨਾਂ ਆਪਣੀ ਵਖਰੀ ਹਸਤੀ ਰਖਦੀ ਹੈ ?

ਉੱਤਰ ਉਪਰੋਕਤ ਵਿਚਾਰਾਂ ਦੇ ਆਧਾਰ ਤੇ ਸਿੱਧ ਹੁੰਦਾ ਹੈ ਕਿ 'ਰੂਹ' ਬਿਨਾ 'ਦੇਹ' ਦੇ ਆਪਣੀ ਹੋਂਦ ਨਹੀਂ ਰਖ ਸਕਦੀ।

ਦੇਹ ਦਾ ਰੂਪ (ਸੂਰਤ) ਰਖਣ ਲਈ ਪੁਰਾਤਨ ਕਾਲ ਦੇ ਮਹਾਨ ਸੋਚਵਾਂ ਨੂੰ ਸੋਚ ਆਈ ਤੇ ਉਹਨਾਂ ਨੇ ਦੇਹ ਦੇ ਅਸਲ ਰੂਪ ਦੀਆਂ ਮਿਟੀਆਂ ਦੀਆਂ ਦੇਹਾਂ (ਮੂਰਤੀਆਂ) ਬਣਾ ਕੇ ਉਹਨਾਂ ਦੇ ਸਰੂਪ ਨੂੰ ਕਾਇਮ ਰਖਿਆ। ਉਪਰੰਤ ਸੋਚ ਨੇ ਬੜੀ ਉੱਨਤੀ ਕੀਤੀ ਤੇ ਉਸ ਨੇ ਫਿਰ ਪੱਥਰ ਦੀਆਂ ਇਨ-ਬਿਨ ਰੂਪ ਜੇਹੀਆਂ ਮੂਰਤੀਆਂ ਬਣਾਈਆਂ, ਫ਼ਿਰ ਸੋਚ ਆਈ ਤੇ ਉਸ ਨੇ ਚਿੱਤਰ ਕਲਾ ਨੂੰ ਜਨਮ ਦਿਤਾ, ਜਿਸਨੇ ਅਸਲ ਵਰਗੀਆਂ ਮੂਰਤਾਂ ਦੇ ਚਿੱਤਰ ਬਣਾਏ, ਫਿਰ ਸੋਚ ਵਧੀ ਤੇ ਉਸਨੇ ਫਿਲਮੀ ਕਲਾ ਨੂੰ ਪੈਦਾ ਕੀਤਾ। ਜਿਸ ਨੇ ਬੜੇ ਅਦੁਤੀ ਕੰਮ ਕਰਕੇ ਦੁਨੀਆਂ ਨੂੰ ਪੇਸ਼ ਕੀਤੇ।

ਅੱਜ ਫ਼ਿਲਮਾਂ ਵਿਚ ਮਨੁਖ ਦੇ ਜੀਵਨ ਤੇ ਉਸ ਨਾਲ ਵਾਪਰੀਆਂ ਵਿਸ਼ੇਸ਼ ਘਟਨਾਵਾਂ ਨੂੰ ਫ਼ਿਲਮਾ ਕੇ ਹੈਰਾਨ ਕਰ ਦਿੱਤਾ ਜਾਂਦਾ ਹੈ। ਅੱਜ ਇਨਸਾਨ ਦੇ ਜੀਵਨ ਨੂੰ ਫ਼ਿਲਮ ਰਾਹੀਂ ਅਪਨਾਇਆ ਜਾ ਰਿਹਾ ਹੈ। ਫ਼ਿਲਮ ਮਸ਼ੀਨਰੀ ਰਾਹੀਂ ਫ਼ਿਲਮਾਈ ਜੀਵਨੀ ਨੂੰ ਅੱਜ ਵੇਖਿਆ ਜਾ ਸਕਦਾ ਹੈ ਅਤੇ ਵੇਖਿਆ ਜਾ ਰਿਹਾ ਹੈ। ਵਿਸ਼ੇਸ਼ ਹਸਤੀਆਂ ਦੀਆਂ ਬਰਸੀਆਂ ਤੇ ਉਹਨਾਂ ਨੂੰ ਜਾਗ੍ਰਤ ਰੂਪ ਵਿਚ ਹੀ ਫ਼ਿਲਮਾਈ ਫ਼ਿਲਮ ਰਾਹੀਂ ਦੱਸਿਆ ਜਾ ਰਿਹਾ ਹੈ। ਇੰਨਾ ਕੁਛ ਹੋਣ ਦੇ ਬਾਵਜੂਦ ਅਸੀਂ ਇਹ ਗੱਲ ਸਪਸ਼ਟ ਕਰਦੇ ਹਾਂ ਕਿ ਵਜੂਦ ਦੇ ਬਿਨਾਂ ਕੋਈ ਗੱਲ, ਘਟਨਾ, ਜੀਵਨੀ ਦੱਸੀ ਨਹੀਂ ਜਾ ਸਕਦੀ। ਸਾਰੇ ਪ੍ਰਸਿਧ ਧਾਰਮਿਕ ਗਰੰਥ ਵੀ ਰੂਹ ਦੀ ਹੋਂਦ ਦੇਹ ਦੇ ਆਧਾਰ ਤੇ ਮੰਨਦੇ ਹਨ। ਸੰਸਾਰ ਵਿਚ ਜੰਮਕੇ ਰੂਹ ਆਪਣੀ ਹੋਂਦ ਅੰਤ ਸਮੇਂ ਤਕ ਸਰੀਰ ਨਾਲ ਹੀ ਰੱਖਦੀ ਹੈ ਅੱਡਰੀ ਨਹੀਂ।

ਇਸ ਜੋਤ ਨੂੰ ਹਿੰਦੂ 'ਪ੍ਰਾਣ' ਅਤੇ ਮੁਸਲਮਾਨ ਤੇ ਈਸਾਈ 'ਰੂਹ' ਕਹਿੰਦੇ ਹਨ। ਸਰੀਰ ਦੀ ਹੋਂਦ ਵੀ ਰੂਹ ਦੀ ਹੋਂਦ ਨਾਲ ਹੀ ਹੁੰਦੀ ਹੈ। ਜਦ ਸਰੀਰ 'ਚੋਂ ਰੂਹ ਨਿਕਲ ਜਾਂਦੀ ਹੈ ਤਾਂ ਸਰੀਰ ਮੁਰਦਾ ਕਿਹਾ ਜਾਂਦਾ ਹੈ। ਸਰੀਰ ਦੀ ਹੋਂਦ ਕੇਵਲ ਤੇ ਕੇਵਲ ਪ੍ਰਾਣਾਂ ਨਾਲ ਹੀ ਹੁੰਦੀ ਹੈ। ਉਪਰੋਕਤ ਸੰਖੇਪ ਜਿਹੇ ਵਿਚਾਰਾਂ ਤੋਂ ਸਿੱਧ ਹੁੰਦਾ ਹੈ ਕਿ ਰੂਹ ਤੇ ਦੇਹ ਦੋਵੇਂ ਲਾਜ਼ਮ ਮਜ਼ਲੂਮ ਹਨ। ਭਾਵ ਨਾ ਰੂਹ ਦੀ ਹੋਂਦ ਦੇਹ ਬਿਨਾਂ ਹੈ ਤੇ ਨਾ ਹੀ ਦੇਹ ਦੀ ਹੋਂਦ ਰੂਹ ਬਿਨਾਂ ਹੈ।

ਰੂਹ ਨੂੰ 'ਪ੍ਰਾਣ' 'ਸਵਾਸ' ਸ਼ਬਦ ਵੀ ਕਹਿੰਦੇ ਹਨ। ਸ਼ਬਦ ਦੀ ਆਪਣੀ ਹੋਂਦ ਰਖਣ ਲਈ ਸਤਿਜੁਗ ਦੇ ਵਿਦਵਾਨਾਂ ਬੋਲੀ (ਭਾਸ਼ਾ) ਨੂੰ ਲਿਖਣ ਪੜ੍ਹਨ ਦੇ ਯੋਗ ਬਣਾਨ ਲਈ ਭਾਸ਼ਾ ਦੀ ਲਿਪੀ ਤਿਆਰ ਕੀਤੀ। ਭਾਸ਼ਾ ਦੇ ਇਤਿਹਾਸ ਵਿਚ ਲਿਖਿਆ ਹੈ ਕਿ ਸਤਿਜੁਗ ਵਿਚ ਉਸ ਵੇਲੇ ਸੰਸਕ੍ਰਿਤ ਭਾਸ਼ਾ ਬੋਲੀ ਤੇ ਸਮਝੀ ਜਾਂਦੀ ਸੀ, ਦੀ ਲਿਪੀ ਤਿਆਰ ਕੀਤੀ। ਫਿਰ ਇਸ ਲਿਪੀ ਵਿਚ ਵੇਦ ਲਿਖੇ। ਪਹਿਲਾਂ-ਪਹਿਲ ਆਮ ਤੌਰ ਤੇ ਚੰਗਾ ਲਿਖਣ ਵਾਲੇ ਗਰੰਥ ਲਿਖਦੇ ਸਨ। ਫਿਰ ਜਿਉਂ ਜਿਉਂ ਪੁਰਸ਼ ਦੀ ਸੋਚ ਵਧੀ ਉਸ ਨੇ ਪੱਥਰ ਦੇ ਛਾਪੇ ਤਿਆਰ ਕੀਤੇ। ਫਿਰ ਹੋਰ ਉਸਨੂੰ ਸੋਚ ਸੁੱਝੀ ਤੇ ਉਸ ਨੇ ਮਸ਼ੀਨੀ ਛਾਪਾਖਾਨਾ ਤਿਆਰ ਕਰਕੇ ਲਿਖਤਾਂ ਨੂੰ ਅਮਰ ਰੂਪ ਦਿਤੇ। ਅੱਜ ਹੋਰ ਛਪਾਈ ਵਿਚ ਵਾਧਾ ਹੋ ਰਿਹਾ ਹੈ ਕਿ ਲਿਖਤਾਂ ਕੰਪੋਜ਼ ਕਰਕੇ ਆਫਸੈਟ ਤੇ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਹਨ। ਇਸ ਮਸ਼ੀਨੀ ਯੁਗ ਵਿਚ ਜਿਵੇਂ ਵੱਡੇ ਵੱਡੇ ਲੋਹੇ ਦੇ ਭੱਠਿਆਂ ਵਿਚ ਪਿਆ ਲੋਹੇ ਦਾ ਪੱਥਰ ਪਾਣੀ ਵਾਂਗੂੰ ਪਿਘਲਕੇ ਮੈਲ ਇਕ ਪਾਸੇ

ਭੱਠੇ 'ਚੋਂ ਨਿਕਲ ਜਾਂਦੀ ਹੈ। ਸ਼ੁਧ ਲੋਹਾ ਅੱਗੇ ਸੱਚਿਆਂ ਵਿਚ ਪੈ ਕੇ ਸੱਚੇ ਦਾ ਰੂਪ ਬਣ ਕੇ ਮਸ਼ੀਨਾਂ ਰਾਹੀਂ ਟਰੱਕਾਂ ਵਿਚ ਲੋਡ ਹੋ ਰਿਹਾ ਹੈ। ਏਸੇ ਹੀ ਤਰ੍ਹਾਂ ਅਜ ਛਾਪੇ ਦਾ ਕੰਮ ਵੀ ਹੋ ਰਿਹਾ ਹੈ। ਖਰੜੇ ਨੂੰ ਇਕ ਪਾਸੇ ਨੰਬਰਵਾਰ ਰਖਿਆ ਜਾਂਦਾ ਹੈ, ਜੋ ਮਸ਼ੀਨ ਰਾਹੀਂ ਨੰਬਰਵਾਰ ਅੱਗੋਂ ਕੰਪੋਜ਼ ਹੁੰਦਾ ਜਾਂਦਾ ਹੈ ਤੇ ਕੰਪੋਜ਼ ਹੋਇਆ ਪ੍ਰਕਾਸ਼ਤ ਹੋ ਰਿਹਾ ਹੈ। ਆਟੋਮੈਟਿਕ ਢੰਗ ਨਾਲ ਹੁਣ ਤਾਂ ਛਪਾਈ ਦਾ ਵਧੀਆ ਤੋਂ ਵਧੀਆ ਕੰਮ ਮਸ਼ੀਨਾਂ ਰਾਹੀਂ ਪ੍ਰਕਾਸ਼ਤ ਹੋ ਰਿਹਾ ਹੈ ਤੇ ਲਿਖਤਾਂ ਨੂੰ ਅਮਰ ਰੂਪ ਦੇ ਰਿਹਾ ਹੈ।

ਏਥੇ ਇਹ ਗੱਲ ਦੱਸਣੀ ਵੀ ਜ਼ਰੂਰੀ ਹੈ ਕਿ ਲਿਖਤ ਦੀ ਅਮਰਤਾ ਵੀ ਅੱਖਰਾਂ ਦੇ ਆਕਾਰ ਨਾਲ ਹੀ ਹੈ। ਇਹ ਗੱਲ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਹਰ ਚੀਜ਼ ਦੀ ਹੋਂਦ ਕੇਵਲ ਤੇ ਕੇਵਲ 'ਦੇਹ' ਤੇ ਹੀ ਆਧਾਰਤ ਹੈ। ਇਬਾਦਤਖਾਨਿਆਂ ਦੀ ਹੋਂਦ ਵੀ, ਮੰਦਰਾਂ, ਮਸੀਤਾਂ, ਗੁਰਦੁਆਰਿਆਂ, ਮੱਠਾਂ ਰਾਹੀਂ ਹੀ ਕਾਇਮ ਹੈ।

ਪੁਰਾਤਨ ਰਿਸ਼ੀਆਂ, ਮੁਨੀਆਂ, ਅਵਤਾਰਾਂ, ਸੰਤਾਂ ਸਾਧਾਂ, ਤੀਰਥ ਦਰਾਂ ਦੇ ਆਕਾਰਾਂ ਨੂੰ ਮੂਰਤੀਆਂ, ਚਿਤਰਾਂ ਦੇ ਰੂਪ ਵਿਚ ਪੁਰਾਤਨ ਅਜਾਇਬ-ਘਰਾਂ ਵਿਚ ਬੜੀ ਸੁਚੱਜਤਾ ਨਾਲ ਅਤੇ ਸਮੇਂ ਦੇ ਅਨੁਕੂਲ ਸਜਾ ਕੇ ਰਖਿਆ ਹੋਇਆ ਹੈ, ਜਿਨ੍ਹਾਂ ਨੂੰ ਵੇਖ ਕੇ ਦਰਸ਼ਕ ਆਪ-ਮੁਹਾਰੇ ਕਹਿ ਦੇਂਦਾ ਹੈ— ਇਹ ਸ਼ਿਵ ਜੀ ਹਨ, ਇਹ ਅਕਬਰ ਸ਼ਹਿਨਸ਼ਾਹ ਹੈ, ਇਹ ਫਲਾਣਾ ਰਾਜਾ ਹੈ।

ਸਾਡਾ ਲਿਖਣ ਦਾ ਵਿਸ਼ੇਸ਼ ਭਾਵ ਇਹ ਹੈ ਕਿ 'ਦੇਹ' ਦੇ ਬਿਨਾ ਕਿਸੇ ਵੀ ਮਹਾਨ ਦੀ ਹੋਂਦ ਸਦੀਵੀ ਨਹੀਂ ਰਹਿ ਸਕਦੀ। ਇਸ ਲਈ 'ਦੇਹ' ਦੀ ਮਹਾਨਤਾ ਨੂੰ ਅੱਖੋਂ ਪਰੋਖੇ ਕਰਕੇ ਕਿਸੇ ਵੀ ਵਿਅਕਤੀ ਦੀ ਮਹਾਨਤਾ ਨੂੰ ਅਮਰ-ਪਦਵੀ ਨਹੀਂ ਦਿਤੀ ਜਾ ਸਕਦੀ।

ਦੇਹੁ ਬਿਨ ਰੂਹ ਦੀ ਹੋਂਦ ਨਾ,
ਰੂਹ ਬਿਨ ਦੇਹ ਦੀ ਹੋਂਦ।

ਇਕ ਅਕਾਲ ਹੈ ਦੇਹ ਬਿਨ,
ਬਾਕੀ ਸਭ ਦੀ ਹੋਂਦ ਹੈ ਦੇਹ।

)⌒(



# ਨੁਸਰਤ ਫਤਹਿ ਅਲੀ ਖ਼ਾਂ

ਜਨਾਬ ਨੁਸਰਤ ਫਤਹਿ ਅਲੀ ਖ਼ਾਂ ਜਵਾਨ ਉਮਰ ਵਿਚ ਹੀ ਇਸ ਜਹਾਨ ਫਾਨੀ ਤੋਂ ਰੁਖ਼ਸਤ ਹੋ ਗਏ ਹਨ। ਉਨ੍ਹਾਂ ਆਪਣੀ ਗਾਇਕੀ ਨਾਲ ਪੰਜਾਬੀ ਜ਼ਬਾਨ ਦੀ ਅਜ਼ਮਤ ਨੂੰ ਦੁਨੀਆ ਦੇ ਕੋਨੇ ਕੋਨੇ ਵਿਚ ਪਹੁੰਚਾਇਆ। ਉਹ ਪੰਜਾਬੀਆਂ ਦੇ ਗੈਰ-ਸਰਕਾਰੀ ਰਾਜਦੂਤ ਤੋਂ ਘੱਟ ਨਹੀਂ ਸਨ। ਲੱਖਾਂ ਲੋਕਾਂ ਦੇ ਦਿਲਾਂ ਤੇ ਰਾਜ ਕਰਨ ਵਾਲਾ ਸਾਂਝਾ ਪੰਜਾਬੀ ਸਦਾ ਲਈ ਯਾਦ ਰਹੇਗਾ। ਕੈਸਟਾਂ, ਸੀ ਡੀ.ਆਂ ਤੇ ਵੀਡੀਓ ਕੈਸਟਾਂ ਦੀਆਂ ਡੱਬੀਆਂ ਵਿਚ ਬੰਦ ਉਨ੍ਹਾਂ ਦੀ ਅਵਾਜ਼ ਲੋਕਾਂ ਦੇ ਦਿਲਾਂ ਨੂੰ ਧੂ ਪਾਉਂਦੀ ਹੋਗੀ। ਏਸ ਅਜ਼ੀਮ ਫ਼ਨਕਾਰ ਦੀ ਯਾਦ ਵਿਚ ਅਸੀਂ ਇਕ ਇੰਟਰਵਿਊ, ਲਾਹੌਰ ਤੋਂ ਛਪਦੇ ਪੰਜਾਬੀ ਮਹੀਨਾਵਾਰ ਅਖ਼ਬਾਰ "ਰਵੇਲ" (ਸਤੰਬਰ ੧੯੯੭, ਅੱਸੂ ੨੦੫੪ ਬਿਕਰਮੀ ਅੰਕ) ਦੇ ਧੰਨਵਾਦ ਨਾਲ ਸਮੇਤ ਟਿੱਪਣੀ ਦੇ ਛਾਪ ਰਹੇ ਹਾਂ,।

—ਸੰਪਾਦਕ ਵਰਿਆਮ

੧੧ ਜਨਵਰੀ ੧੯੯੪ ਨੂੰ ਨੁਸਰਤ ਫਤਹਿ ਅਲੀ ਖ਼ਾਂ ਹੋਰਾਂ ਦਾ ਇਕ ਯਾਦਗਾਰੀ ਇੰਟਰਵਿਊ ਕੀਤਾ ਗਿਆ। ਇੰਟਰਵਿਊ ਪੈਨਲ ਵਿਚ ਇਲੀਆਸ ਘੁੰਮਣ, ਮੁਹੰਮਦ ਖ਼ਾਲਿਦ ਤੇ ਨੂਰੁਲਐਨ ਸਦੀਆ ਸ਼ਾਮਲ ਸਨ। ਅੱਜ ਇਹ ਮਹਾਨ ਗਾਇਕ ਤੇ ਸਾਡੇ ਵਿਚਕਾਰ ਮੌਜੂਦ ਨਹੀ, ਪਰ ਉਹਨਾਂ ਦੀਆਂ ਕੀਤੀਆਂ ਇਹਨਾਂ ਗੱਲਾਂ ਦੀ ਅਹਿਮੀਅਤ ਹੋਰ ਵਧ ਗਈ ਏ। ਨੁਸਰਤ ਫਤਹਿ ਅਲੀ ਜੀ ਦੀ ਯਾਦ ਸੱਜਰੀ ਕਰਦਿਆਂ ਇਹ ਇੰਟਰਵਿਊ ਪੇਸ਼ ਏ :—

? ਆਪਣੇ ਤੇ ਆਪਣੇ ਖ਼ਾਨਦਾਨ ਬਾਰੇ ਦੱਸੋ ?

੦ ਮੈਂ ੧੩ ਅਕਤੂਬਰ ੧੯੪੮ ਨੂੰ ਲਾਇਪੁਰ ਵਿਚ ਪੈਦਾ ਹੋਇਆ। ਅਸੀਂ ਦੋ ਭਾਈ ਆਂ ਅਤੇ ਸਾਡੀਆਂ ਚਾਰ ਭੈਣਾਂ ਨੇ। ਚਾਰੇ ਭੈਣਾਂ ਵੱਡੀਆਂ ਨੇ, ਜਦਕਿ ਭਰਾ ਮੇਰੇ ਤੋਂ ਨਿੱਕਾ ਐ। ਸਾਡਾ ਖ਼ਾਨਦਾਨ ਜਲੰਧਰ ਤੋਂ ਮਹਾਜਰ ਹੋ ਕੇ ਏਥੇ ਆਇਆ ਸੀ। ਤੀਸਰੀ ਜਮਾਤ ਤਕ ਸੇਕਰਡ-ਹਾਰਟ ਸਕੂਲ ਲਾਇਪੁਰ ਵਿਚ ਪੜ੍ਹਿਆ। ਓਥੇ ਹੀ ਸੰਤਪੁਰੇ ਇਕ ਨਰਸਰੀ ਹੁੰਦੀ ਸੀ, ਜਿਹਨੂੰ "ਬੱਚਿਆਂ ਦਾ ਮਦਰੱਸਾ" ਆਖਦੇ ਸਨ, ਉਥੋਂ ਪੰਜਵੀਂ ਪਾਸ ਕੀਤੀ। ਫਿਰ ਪਾਕਿਸਤਾਨ ਮਾਡਲ ਸਕੂਲ ਤੋਂ ਮੈਟ੍ਰਿਕ ਕੀਤਾ। ਮੈਟ੍ਰਿਕ ਕਰਨ ਮਗਰੋਂ ੧੯੬੪ ਵਿਚ ਮੇਰੇ ਵਾਲਦ ਸਾਹਿਬ ਦਾ ਇੰਤਕਾਲ ਹੋ ਗਿਆ, ਜਿਸ ਕਰਕੇ ਘਰ ਦੀ ਸਾਰੀ ਜ਼ਿੰਮੇਵਾਰੀ ਮੇਰੇ ਸਿਰ ਤੇ ਆ ਗਈ ਤੇ ਮੈਨੂੰ ਆਪਣੀ ਪੜ੍ਹਾਈ ਛੱਡਣੀ ਪੈ ਗਈ।

ਗਾਇਕੀ ਦੀ ਵੰਡ ਦੇ ਹਿਸਾਬ ਨਾਲ ਸਾਡਾ ਪਰਿਵਾਰ "ਕੱਵਾਲ ਬੱਚਿਆਂ ਦਾ ਘਰਾਣਾ" ਅਖਵਾਉਂਦਾ ਐ। ਸਾਡਾ ਖ਼ਾਨਦਾਨ ਚਿਰਾਂ ਤੋਂ ਸੰਗੀਤ ਤੇ ਗਾਇਕੀ ਦੀ ਸੇਵਾ ਕਰਦਾ ਆਇਆ ਐ। ਅੱਜ ਤੋਂ ਕੋਈ ਛੇ-ਸੱਤ ਸੌ ਸਾਲ ਪਹਿਲਾਂ ਸਾਡੇ ਬਜ਼ੁਰਗ ਅਫ਼ਗਾਨਿਸਤਾਨ ਤੋਂ ਏਧਰ ਆਏ। ਜਲੰਧਰ ਦੇ ਨੇੜੇ ਪਠਾਨਾਂ ਦੀਆਂ ਬਾਰਾਂ ਬਸਤੀਆਂ ਸਨ। ਸਾਡਾ ਖ਼ਾਨਦਾਨ ਜਿਸ ਬਜ਼ੁਰਗ ਨਾਲ ਏਥੇ ਆਇਆ ਸੀ, ਉਨ੍ਹਾਂ ਦਾ ਨਾਂ ਸੀ ਸ਼ੇਖ ਦਰਵੇਸ਼। ਸਾਡੀ ਬਸਤੀ ਉਹਨਾਂ ਦੇ ਨਾਂ ਉਤੇ ਹੀ ਆਬਾਦ ਹੋਈ। ਸਾਡੇ ਖ਼ਾਨਦਾਨ ਵਿਚ ਕਈ ਨਾਮਵਰ ਗਵੱਈਏ ਤੇ ਕੱਵਾਲ ਪੈਦਾ ਹੋਏ, ਜਿਨ੍ਹਾਂ ਵਿਚ ਮੌਲਾ ਬਖ਼ਸ਼ ਖ਼ਾਂ, ਉਸਤਾਦ ਡੰਡੂ ਖ਼ਾਂ, ਉਸਤਾਦ ਅਲੀ ਦਾਦ ਖਾਂ, ਉਸਤਾਦ ਖ਼ਾਲਿਕ ਦਾਦ ਖ਼ਾਂ, ਉਸਤਾਦ ਜਹਾਂਗੀਰ ਦਾਦ ਖ਼ਾਂ ਵਗੈਰਾ। ਇਨ੍ਹਾਂ ਤੋਂ ਬਾਅਦ ਮੇਰੇ ਵਾਲਦ ਉਸਤਾਦ ਫਤਹਿ ਅਲੀ ਖ਼ਾਂ ਆਪਣੇ ਵੇਲੇ ਦੇ ਮਸ਼ਹੂਰ ਕੱਵਾਲ ਹੋਏ ਨੇ। ਉਹਨਾਂ ਨੂੰ ਇਕੋ ਵੇਲੇ ਪੰਜਾਬੀ, ਅਰਬੀ ਤੇ ਫ਼ਾਰਸੀ ਜ਼ਬਾਨਾਂ ਵਿਚ ਗਾਉਣ ਉਤੇ ਪੂਰਾ ਅਬੂਰ ਹਾਸਲ ਸੀ। ਸਾਜ਼ ਵਜਾਵਣ ਵਿਚ ਵੀ ਉਹਨਾਂ ਦਾ ਮੁਕਾਮ ਬਹੁਤ ਅੱਛਾ ਸੀ। ਉਸਤਾਦ ਬੜੇ ਗ਼ੁਲਾਮ ਅਲੀ ਖ਼ਾਂ, ਉਸਤਾਦ ਅਮੀਰ ਅਲੀ ਖ਼ਾਂ, ਉਸਤਾਦ ਸਲਾਮਤ ਅਲੀ ਖ਼ਾਂ ਜਿਹੇ ਵੱਡੇ ਫਨਕਾਰਾਂ ਉਨ੍ਹਾਂ ਕੋਲੋਂ ਬਹੁਤ ਕੁਝ ਸਿਖਿਆ।

ਗਾਇਕੀ ਦੀ ਤਾਲੀਮ ਮੈਂ ਆਪਣੇ ਬਾਪ ਕੋਲੋਂ ਹੀ ਈ ਲਈ। ਸ਼ੁਰੂ ਸ਼ੁਰੂ ਵਿਚ ਮੇਰੀ ਆਵਾਜ਼ ਇਸ ਤਰ੍ਹਾਂ ਦੀ ਹੁੰਦੀ ਸੀ ਕਿ ਮੇਰੇ ਨਜ਼ਦੀਕ ਬੈਠਾ ਵੀ ਮੇਰਾ ਗਾਣਾ ਨਹੀਂ ਸੁਣ ਸਕਦਾ ਸੀ। ਮੇਰੇ ਵਾਲਦ ਸਾਹਿਬ ਦੇ ਦੂਜੇ ਸ਼ਾਗਿਰਦ ਮੇਰਾ ਮਜ਼ਾਕ ਉਡਾਉਂਦੇ ਸਨ ਕਿ "ਏਹਦੀ ਆਵਾਜ਼ ਤਾਂ ਕੁੜੀਆਂ ਤੋਂ ਵੀ ਬਾਰੀਕ ਐ, ਏਹਨੇ ਕਯਾ ਗਾਣਾ ਐ।" ਆਪਣੀ ਆਵਾਜ਼ ਨੂੰ ਬਨਾਉਣ ਲਈ ਮੈਂ ਬੜੀਆਂ ਖੇਚਲਾਂ ਕੀਤੀਆਂ। ਮੈਨੂੰ ਬਹਿਣਾ-ਉਠਣਾ, ਸੌਣਾ-ਜਾਗਣਾ ਸਭ ਕੁਛ ਤਰਕ ਕਰਨਾ ਪਿਆ। ਮੈਂ ਇਕ ਇਕ ਦਿਨ ਵਿਚ ਮੁਸੱਲਸਲ ਦਸ-ਦਸ, ਬਾਰਾਂ-ਬਾਰਾਂ ਘੰਟੇ ਰਿਆਜ਼ ਕੀਤਾ। ਆਪਣੇ

ਕਮਰੇ ਦੇ ਬੂਹੇ ਬੰਦ ਕਰ ਲਈਦੇ ਸਨ । ਫੇਰ ਪਤਾ ਨਹੀਂ ਸੀ ਹੁੰਦਾ ਕਿ ਬਾਹਰ ਸੂਰਜ ਨਿਕਲਿਆ ਏ ਕਿ ਨਹੀਂ । ਓਥੇ ਈ ਸੌਂ ਗਏ ਤੇ ਫੇਰ ਉਠਕੇ ਗਾਉਣਾ ਸ਼ੁਰੂ ਕਰ ਦਿਤਾ ।

ਵਾਲਦ ਸਾਹਿਬ ਦੀ ਵਫ਼ਾਤ ਮਗਰੋਂ ਮੈਂ ਆਪਣੇ ਤਾਇਆ ਉਸਤਾਦ ਸਾਬਰ ਅਲੀ ਖ਼ਾਂ ਤੇ ਉਸਤਾਦ ਸਲਾਮਤ ਅਲੀ ਖ਼ਾਂ ਕੋਲੋਂ ਗਾਇਕੀ ਸਿਖਦਾ ਰਿਹਾ। ਕਲਾਸੀਕਲ ਗਾਇਕੀ ਵਿਚ ਮੈਂ ਦੋ ਘਰਾਨਿਆਂ ਦੀ ਸਿਖਲਾਈ ਲਈ । ਇਕ ਤੇ ਧਰੁਪਦ ਗਾਇਕੀ ਸਿੱਖੀ ਤੇ ਦੂਜੀ ਖਿਆਲ-ਅੰਦਾਜ਼ੀ ਦੀ ਗਾਇਕੀ । ਮੇਰੀ ਪਹਿਲੀ ਪਰਫਾਰਮੈਂਸ ਆਪਣੇ ਵਾਲਦ ਦੇ ਚੇਹਲਮ ਦੇ ਮੌਕੇ ਉਤੇ ਈ ਸੀ ।

? ਸ਼ਾਦੀ ਕਦੋਂ ਹੋਈ ?

o ੯੭੯ ਵਿਚ ਮੇਰੀ ਸ਼ਾਦੀ ਆਪਣੇ ਤਾਏ ਦੀ ਲੜਕੀ ਨਾਲ ਹੋਈ ਮੇਰੀ ਇਕੋ ਇਕ ਧੀ ਨਿਹਾ ਈ ਏ ।

? ਤੁਸੀਂ ਸੂਫ਼ੀ ਸ਼ਾਇਰਾਂ ਦਾ ਕਲਾਮ ਕਾਫੀ ਗਾਇਆ ਏ । ਪੰਜਾਬੀ ਦੀ ਇਹ ਕਲਾਸੀਕਲ ਸ਼ਾਇਰੀ ਤੁਹਾਡੇ ਆਪਣੇ ਉਤੇ ਅਸਰ ਪਾਉਂਦੀ ਏ ?

o ਸੂਫ਼ੀਆਂ ਤੇ ਭਗਤਾਂ ਦੇ ਕਲਾਮ ਵਿਚ ਬਸ ਹਕੀਕਤ ਤੇ ਸੱਚ ਈ ਸੱਚ ਹੁੰਦਾ ਏ । ਇਹਨਾਂ ਦਾ ਕਲਾਮ ਗਾ ਕੇ ਮੈਨੂੰ ਏਨਾ ਸਰੂਰ ਆਂਵਦਾ ਏ ਕਿ ਉਹਦੀ ਕੈਫ਼ੀਅਤ ਮੇਰੀ ਆਪਣੀ ਤਬੀਅਤ ਉਤੇ ਤਾਰੀ ਹੋ ਜਾਂਦੀ ਏ ਤੇ ਓਨਾ ਈ ਅਸਰ ਸੁਣਨ ਵਾਲਿਆਂ ਉਤੇ ਵੀ ਹੁੰਦਾ ਏ । ਏਹ ਕਲਾਮ ਅਜੇਹਾ ਏ, ਕਿ ਏਹਨੂੰ ਅਸੀਂ ਹਜ਼ਾਰ ਸਾਲ ਬਾਦ ਵੀ ਸੁਣਾਂਗੇ ਉਹਦੇ ਵਿਚ ਫ਼ੇਰ ਵੀ ਓਨੀ ਈ ਸੱਚਾਈ ਤੇ ਗਹਿਰਾਈ ਦਿਸੇਗੀ ਤੇ ਉਹ ਉਨਾ ਈ ਇਸ਼ਕ ਨਾਲ ਲਬਰੇਜ਼ ਮਿਲੇਗਾ । ਸਾਡੇ ਸੂਫ਼ੀ ਬਜ਼ੁਰਗ ਜਿਨ੍ਹਾਂ ਰੂਹਾਨੀ ਮੰਜ਼ਲਾਂ ਵਿਚੋਂ ਗੁਜ਼ਰੇ ਉਨ੍ਹਾਂ ਦੀ ਕੈਫ਼ੀਅਤ ਉਹਨਾਂ ਦੀ ਸ਼ਾਇਰੀ ਵਿਚੋਂ ਲੱਭਦੀ ਏ । ਅੱਜ ਦੇ ਸ਼ਾਇਰਾਂ ਲਈ ਏਹੋ ਜਿਹਾ ਕਲਾਮ ਰਚਨਾ ਮੁਮਕਿਨ ਨਹੀਂ ਮੈਂ ਬਾਹਰ ਜਾ ਕੇ ਸੁਲਤਾਨ ਬਾਹੂ, ਬਾਬਾ ਬੁਲ੍ਹੇ ਸ਼ਾਹ ਖ਼ਵਾਜਾ ਫ਼ਰੀਦ ਮੀਆਂ ਮੁਹੰਮਦ ਬਖ਼ਸ ਤੇ ਹੋਰ ਜੇਹੜੇ ਸੂਫ਼ੀਆਂ ਦੀਆਂ ਕਾਫ਼ੀਆਂ ਗਾਈਆਂ ਉਹਨਾਂ ਨੂੰ ਗਾਇਕੀ ਦੇ ਮਗਰਬੀ ਪਛਮੀ ਸੁਝਵਾਨਾਂ ਬਹੁਤ ਪਸੰਦ ਕੀਤਾ ਤੇ ਉਹਨਾਂ ਲੋਕਾਂ ਆਪਣੀਆਂ ਬੋਲੀਆਂ ਵਿਚ ਉਹਨਾਂ ਦੇ ਤਰਜਮੇ ਕਰਕੇ ਉਹਨਾਂ ਦੇ ਮਾਅਣੇ ਸਮਝਣ ਦੀ ਕੋਸ਼ਿਸ਼ ਕੀਤੀ । ਉਹ ਆਖਦੇ ਨੇ ਅਜੇਹੇ ਕਲਾਮ ਨੂੰ ਸੁਣ ਕੇ ਉਹਨਾਂ ਨੂੰ ਅਜੀਬ ਕਿਸਮ ਦਾ ਰੂਹਾਨੀ ਸਕੂਨ ਲੱਭਦਾ ਏ । ਏਸ ਲਈ ਮੈਂ ਸਮਝਦਾ ਆਂ ਕਿ ਸੂਫ਼ੀਆਂ ਦਾ ਕਲਾਮ ਗਾਉਣਾ ਇਨਸਾਨੀਅਤ ਦੀ ਖ਼ਿਦਮਤ ਕਰਨਾ ਏ ।

? ਤੁਹਾਨੂੰ ਆਪਣੀ ਮਾਂ-ਬੋਲੀ ਕੈਸੀ ਲਗਦੀ ਏ ?

o ਅੱਲ੍ਹਾ ਤਾਲਾ ਨੇ ਪੰਜਾਬੀ ਜ਼ਬਾਨ ਨੂੰ ਐਸੀ ਤਾਸੀਰ ਬਖ਼ਸ਼ੀ ਏ ਕਿ ਇਹ ਦੁਨੀਆਂ ਦੀ ਕਿਸੇ ਵੀ ਬੋਲੀ ਤੋਂ ਘੱਟ ਨਹੀਂ । ਪੰਜਾਬੀ ਦਾ ਨਾਂ ਦੁਨੀਆਂ ਦੀਆਂ ਵੱਡੀਆਂ ਬੋਲੀਆਂ ਵਿਚ ਲਿਆ ਜਾਂਦਾ ਏ । ਖ਼ੁਦਾ ਦੇ ਫ਼ਜ਼ਲ ਨਾਲ ਇਹਦੇ ਬੋਲਣ ਤੇ ਸਮਝਣ ਵਾਲੇ ਹਰ ਦੇਸ ਵਿਚ ਮੌਜੂਦ ਨੇ । ਸਾਡੀ ਮਾਂ-ਬੋਲੀ ਨੂੰ ਏਥੇ ਉਹਦੇ ਸਾਰੇ ਹੱਕ ਮਿਲਣੇ ਚਾਹੀਦੇ ਨੇ । ਦੁਨੀਆ ਦੀਆਂ ਵੱਡੀਆਂ ਜ਼ਬਾਨਾਂ ਵਿਚੋਂ ਵੀ ਪੰਜਾਬੀ ਦੀ ਨਿਵੇਕਲਤਾ ਏਹ ਵੇ ਕਿ ਰੱਬ ਦੇ ਨੇੜੇ ਰਹਿ ਕੇ ਇਹਦੇ ਵਿਚ ਜਿੰਨੀ ਜ਼ਿਆਦਾ ਗੱਲ ਹੋਈ, ਕਿਸੇ ਹੋਰ ਜ਼ਬਾਨ ਵਿਚ ਉਹਦੀ ਮਿਸਾਲ ਨਹੀਂ ਲੱਭਦੀ । ਕੋਈ ਬੈਰੂਨੀ ਦਾਨਸ਼ਵਰ ਸਾਡੇ ਕਿਸੇ ਵਡਿੱਕੇ ਦੀ ਕਾਫ਼ੀ ਜਾਂ ਸ਼ਲੋਕ ਦਾ ਤਰਜਮਾ ਕਰਵਾ ਵੀ ਲਏ ਤੇ ਉਹਦੇ ਵਿਚੋਂ ਉਹ ਗੱਲ ਜਾਂ ਚਾਸ਼ਨੀ ਨਹੀਂ ਲੱਭਦੀ ਜੋ ਉਹਦੀ ਅਸਲ ਬੋਲੀ ਵਿਚ ਏ ।

? ਕੀ ਕੱਵਾਲੀ ਦੀ ਗਾਇਕੀ ਨੂੰ ਜ਼ਵਾਲ ਆ ਗਿਆ ਏ ?

o ਇਹ ਗੱਲ ਗ਼ਲਤ ਏ । ਕੱਵਾਲੀ ਤਾਂ ਹੁਣ ਸ਼ੁਹਰਤ ਦੇ ਸਿਰੇ ਉਤੇ ਜਾ ਪੁਜੀ ਏ । ਮੈਂ ਯੋਰਪ ਤੇ ਅਮਰੀਕਾ ਵਿਚ ਜਾ ਕੇ ਅਕਸਰ ਮਹਿਫ਼ਲਾਂ ਵਿਚ ਆਪਣੇ ਰਵਾਇਤੀ ਅੰਦਾਜ਼ ਨਾਲ ਕੱਵਾਲੀ ਪੇਸ਼ ਕਰਦਾ ਆਂ, ਜਿਹੜੀ ਕਿ ਬੇਹੱਦ ਪਸੰਦ ਕੀਤੀ ਜਾਂਦੀ ਏ । ਹਾਲਾਂ ਕੱਵਾਲੀ ਦੀ ਗਾਇਕੀ ਵਿਚ ਮੈਂ ਜਿਸ ਤਰ੍ਹਾਂ ਕਾਮਯਾਬੀ ਨਾਲ ਵੈਸਟਰਨ ਸਾਜ਼ਾਂ ਨੂੰ ਵਰਤਿਆ ਏ, ਉਹਦੇ ਬਾਰੇ ਵੀ ਸਾਰੇ ਲੋਕ ਜਾਣਦੇ ਈ ਨੇ । ਹੁਣ ਤਾਂ ਬਾਹਰ ਦੇ ਬਹੁਤ ਸਾਰੇ ਮੁਲਕਾਂ ਵਿਚ ਕੱਵਾਲੀ ਗਾਵਣ ਵਾਲਿਆਂ ਨੂੰ ਬੁਲਾਇਆ ਜਾਂਦਾ ਏ । ਰਵੀ ਸ਼ੰਕਰ ਨੇ ਪਿਛਲੇ ਦਿਨੀਂ ਆਖਿਆ ਸੀ ਕਿ ਹੁਣ ਤਾਂ ਸਾਰੀ ਦੁਨੀਆਂ ਉਤੇ ਕੱਵਾਲੀ ਈ ਛਾ ਗਈ ਏ । ਏਹ ਗੱਲ ਬਹੁਤ ਹੱਦ ਤਕ ਠੀਕ ਵੀ ਏ । ਅਸੀਂ ਹਰ ਥਾਂ ਕੱਵਾਲੀ ਨੂੰ ਮਨਵਾਇਆ ਏ ।

? ਤੁਸੀਂ ਆਪਣੀ ਕੱਵਾਲੀ ਵਿਚ ਬਹੁਤ ਸਾਰੇ ਮਗਰਬੀ ਸਾਜ਼ ਵਰਤਦੇ ਓ, ਏਸ ਲੈਅ ਉਤੇ ਕਿਉਂ ਟੁਰੇ ?

o ਇਹਦੇ ਦੋ ਕਾਰਨ ਨੇ—ਇਕ ਏਹ ਕਿ ਸ਼ੁਰੂ ਤੋਂ ਈ ਮੈਨੂੰ ਸੰਗੀਤ ਵਿਚ ਨਵੇਂ-ਨਵੇਂ ਤਜਰਬੇ ਕਰਨ ਦਾ ਸ਼ੌਕ ਸੀ ਤੇ ਮੈਂ ਕੱਵਾਲੀ ਨੂੰ ਵਧੀਆ ਤੋਂ ਵਧੀਆ ਅੰਦਾਜ਼ ਵਿਚ

ਪੇਸ਼ ਕਰਨਾ ਚਾਂਹਦਾ ਸਾਂ, ਦੂਜਾ, ਵੱਡਾ ਸਬੱਬ ਏਹ ਸੀ ਕਿ ਮੇਰੀ ਬ ੀ ਖ਼ਾਹਿਸ਼ ਸੀ ਕਿ ਆਪਣੀ ਨਵੀਂ ਪੋਚ ਨੂੰ ਆਪਣੇ ਬਜ਼ੁਰਗਾਂ ਦੇ ਕਲਾਮ ਤੇ ਪੰਜਾਬ ਦੇ ਫੋਕ (ਲੋਕ ਸੰਗੀਤ) ਤੋਂ ਜਾਣੂੰ ਕਰਵਾਇਆ ਜਾਵੇ। ਬਾਹਰ ਦੇ ਦੇਸਾਂ ਵਿਚ ਰਹਿਣ ਵਾਲੇ ਪੰਜਾਬੀ ਤੇ ਏਥੇ ਦੀ ਜਵਾਨ ਨਸਲ ਆਪਣੀ ਸਕਾਫ਼ਤ ਤੋਂ ਬਹੁਤ ਦੂਰ ਚਲੀ ਗਈ ਏ। ਇਹ ਲੋਕ ਵੈਸਟਰਨ ਮਿਊਜ਼ਿਕ (ਪਛਮੀ ਸੰਗੀਤ) ਨੂੰ ਬਹੁਤ ਸੁਣਦੇ ਨੇ। ਮੈਂ ਸੋਚਿਆ ਕਿਉਂ ਨਾ ਉਹਨਾਂ ਦੀ ਪਸੰਦ ਦੇ ਸਾਜ਼ਾਂ ਦੀ ਮਦਦ ਲੈ ਕੇ ਈ ਉਹਨਾਂ ਤਕ ਪੰਜਾਬੀ ਕਲਾਮ ਅਪੜਾਇਆ ਜਾਏ। ਇਹ ਤਜਰਬਾ ਬੇਹਦ ਕਾਮਯਾਬ ਰਹਿਆ ਜਿਹੜੇ ਲੋਕ ਇਕ ਵਾਰ ਮਗਰਬੀ ਸਾਜ਼ਾਂ ਵਿਚ ਕਵਾਲੀਆਂ ਤੇ ਪੰਜਾਬੀ ਲੋਕ ਗੀਤ ਸੁਣਦੇ ਉਹ ਹੌਲੀ ਹੌਲੀ ਆਪਣੀ ਰਵਾਇਤੀ ਗਾਇਕੀ ਵੀ ਸੁਨਣਾ ਸ਼ੁਰੂ ਹੋ ਜਾਂਦੇ ਨੇ। ਮੇਰੀਆਂ ਕਵਾਲ਼ੀਆਂ ਤੇ ਗੀਤਾਂ ਨੇ ਬੇਸ਼ੁਮਾਰ ਜਵਾਨਾਂ ਨੂੰ ਪੰਜਾਬੀ ਮੌਜ਼ੀਕੀ ਦੇ ਨੇੜੇ ਆਣ ਦੀ ਪ੍ਰੇਰਨਾ ਦਿਤੀ ਏ।

? ਬਾਕੀ ਮੁਲਕਾਂ ਦੇ ਸੰਗੀਤ ਦੇ ਟਾਕਰੇ ਵਿਚ ਸਾਡੇ ਕਲਾਸੀਕੀ ਸੰਗੀਤ ਦਾ ਕੀ ਥਾਂ ਏ ?

o ਦੁਨੀਆ ਦੇ ਸਾਰੇ ਸੰਗੀਤ ਈ ਬਹੁਤ ਅੱਛੇ ਨੇ। ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਸਾਡਾ ਕਲਾਸੀਕਲ ਸੰਗੀਤ ਬਹੁਤ ਚੰਗਾ ਏ ਪਰ ਇਹ ਰੇਪੀਟੀਸ਼ਨ (ਦੁਹਰਾਈ) ਦਾ ਸ਼ਿਕਾਰ ਏ। ਇਕ ਈ ਚੀਜ਼ ਨੂੰ ਮੁੜ ਮੁੜ ਦੁਹਰਾਈ ਜਾਣਾ। ਏਹਨੂੰ ਈ ਮੁੜ ਮੁੜ ਦੁਹਰਾਣਾ ਕੋਈ ਵਧੀਆ ਗਲ ਨਹੀਂ। ਦੁਨੀਆ ਦੇ ਕਿਸੇ ਹੋਰ ਮਿਊਜ਼ਿਕ ਵਿਚ ਇੰਜ ਨਹੀਂ ਹੋਂਦਾ। ਉਹ ਲੋਕ ਇਕ ਚੀਜ਼ ਨੂੰ ਇਕ ਵਾਰ ਪੇਸ਼ ਕਰਕੇ ਅਗੇ ਨਿਕਲ ਜਾਂਦੇ ਨੇ। ਫੇਰ ਉਹਨਾਂ ਦਾ ਸੰਗੀਤ ਬਾਕਾਇਦਾ ਲਿਖਿਆ ਹੁੰਦਾ ਏ। ਜਦ ਕਿ ਸਾਡਾ ਸੰਗੀਤ ਕਿਧਰੇ ਲਿਖਿਆ ਨਹੀਂ ਹੁੰਦਾ। ਸਾਡਾ ਸੰਗੀਤ ਆਮੰਦ ਦਾ ਸੰਗੀਤ ਹੁੰਦਾ ਏ। ਜੇ ਤੁਸੀਂ ਆਪਣੇ ਸੰਗੀਤਕਾਰ ਨੂੰ ਆਖੋ ਕਿ ਦੁਬਾਰਾ ਉਹ ਸ਼ੈਅ ਪੇਸ਼ ਕਰੇ ਉਹ ਭਾਵੇਂ ਸੌ ਵਾਰ ਕੋਸ਼ਿਸ਼ ਕਰੇ ਇਨ ਬਿਨ ਉਹ ਚੀਜ਼ ਨਹੀਂ ਪੇਸ਼ ਕਰ ਸਕੇਗਾ। ਜਦ ਕਿ ਵੈਸਟਰਨ ਸੰਗੀਤ ਲਿਖੇ ਹੋਣ ਕਾਰਨ ਸੌ ਵਾਰ ਵੀ ਇਕੋ ਜਿਹਾ ਪੇਸ਼ ਕੀਤਾ ਜਾ ਸਕਦਾ ਏ। ਏਸ ਲਈ ਉਹਦੇ ਵਿਚ ਕਿਸੇ ਸ਼ੈਅ ਨੂੰ ਦੁਹਰਾਨ ਦੀ ਉਕਾ ਲੋੜ ਨਹੀਂ ਹੁੰਦੀ ਪਰ ਇਹਦਾ ਮਤਲਬ ਇਹ ਵੀ ਨਹੀਂ ਕਿ ਸਾਡਾ ਸੰਗੀਤ ਕਿਸੇ ਤੋਂ ਘੱਟ ਏ। ਉਹ ਲੋਕ ਨਹੀਂ ਕਹਿ ਸਕਦੇ ਕਿ ਤੁਹਾਡਾ ਸੰਗੀਤ ਕੁਝ ਨਹੀਂ ਯਾਂ ਅਸੀਂ ਇਹ ਨਹੀਂ ਕਹਿ ਸਕਦੇ ਕਿ ਉਹਨਾਂ ਦਾ ਮਿਊਜ਼ਕ ਕੁਛ ਨਹੀਂ। ਉਹਨਾਂ ਦੇ ਕਲਾਸੀਕਲ ਮਿਊਜ਼ਕ ਵਿਚ ਵੀ ਬਹੁਤ ਚੀਜ਼ਾਂ ਚੰਗੀਆਂ ਮੌਜੂਦ ਨੇ ਖ਼ਾਸ ਕਰਕੇ ਫਰਾਂਸ, ਸਪੇਨ ਤੇ ਜਾਪਾਨ ਦਾ ਕਲਾਸੀਕਲ ਸੰਗੀਤ ਤਾਂ ਮੈਨੂੰ ਬਹੁਤ ਈ ਚੰਗਾ ਲਗਦਾ ਏ।

? ਪੰਜਾਬੀ ਸੰਗੀਤ ਦੇ ਵਾਧਾ ਲਈ ਕੀ ਕੀ ਹੋਣਾ ਚਾਹੀਦਾ ਏ ?

o ਮੈਂ ਸਮਝਦਾਂ ਕਿ ਪੰਜਾਬੀ ਸੰਗੀਤ ਦੁਨੀਆ ਦੇ ਸਭ ਤੋਂ ਵਧੀਆ ਸੰਗੀਤਾਂ ਵਿਚੋਂ ਇਕ ਏ। ਇਹਦਾ ਆਦਰ ਆਲਮੀ ਪੱਧਰ ਉਤੇ ਹੋਣਾ ਚਾਹੀਦਾ ਏ ਪਰ ਬਦਕਿਸਮਤੀ ਨਾਲ ਸਾਡੇ ਕੋਲ ਬਹੁਤ ਘੱਟ ਐਸੇ ਫ਼ਨਕਾਰ ਨੇ ਜਿਹੜੇ ਇੰਟਰਨੈਸ਼ਨਲ ਲੈਵਲ ਉਤੇ ਪੰਜਾਬੀ ਮੁਸੀਕੀ ਨੂੰ ਮਕਬੂਲ ਬਨਾਵਣ ਲਈ ਕੋਸ਼ਿਸ਼ਾਂ ਕਰਦੇ ਨੇ। ਸਾਡੇ ਜ਼ਿਆਦਾਤਰ ਫ਼ਨਕਾਰ ਇਹ ਸਮਝਦੇ ਨੇ ਕਿ ਉਹਨਾਂ ਨੂੰ ਪਾਕਿਸਤਾਨ ਯਾ ਹਿੰਦੁਸਤਾਨ ਦੇ ਲੋਕਾਂ ਨੇ ਸੁਣ ਲਿਆ ਤਾਂ ਉਹਨਾਂ ਦੁਨੀਆ ਫਤਹਿ ਕਰ ਲਈ ਏ। ਉਹ ਇਹ ਨਹੀਂ ਵੇਖਦੇ ਕਿ ਮੌਸੀਕੀ ਦੇ ਮੈਦਾਨ ਵਿਚ ਦੁਨੀਆ ਦ ਹੋਰ ਮੁਲਕਾਂ ਵਿਚ ਕੀ ਕੀ ਹੋ ਰਹਿਆ ਏ। ਇਹ ਕੰਪਿਊਟਰ ਦਾ ਦੌਰ ਏ। ਦੂਜੇ ਦੇਸ ਮਿਊਜ਼ਿਕ ਦੇ ਮੈਦਾਨ ਵਿਚ ਬਹੁਤ ਅੱਗੇ ਨਿਕਲ ਗਏ ਨੇ। ਸਾਡਾ ਸੰਗੀਤ ਵਾਕਿਆ ਈ ਬਹੁਤ ਪੁਰਤਾਸੀਰ ਏ, ਪਰ ਸਾਨੂੰ ਆਪਣੀ ਮੌਸੀਕੀ ਬਾਰੇ ਬਾਹਰ ਵਾਲਿਆਂ ਨੂੰ ਦੱਸਣਾ ਪਵੇਗਾ। ਇਹਦੇ ਵਿਚ ਨਵੇਂ ਤਜਰਬੇ ਕਰਨੇ ਪੈਣਗੇ। ਕੁਛ ਉਹਨਾਂ ਕੋਲੋਂ ਸਿੱਖਣਾ ਪਵੇਗਾ ਕਿ ਸਾਡਾ ਸੰਗੀਤ ਕੀ ਚੀਜ਼ ਚੀਜ਼ ਏ ? ਸਾਨੂੰ ਤੰਗ-ਨਜ਼ਰੀ ਦਾ ਇਜ਼ਹਾਰ ਨਹੀਂ ਕਰਨਾ ਚਾਹੀਦਾ। ਜੇ ਅਸੀਂ ਨਿਰਾ ਇਹ ਹੀ ਕਹੀਏ ਕਿ ਸਾਡਾ ਸੰਗੀਤ ਈ ਸਭ ਤੋਂ ਚੰਗਾ ਏ ਤੇ ਕਿਸੇ ਹੋਰ ਮੌਸੀਕੀ ਨੂੰ ਕੁਝ ਨਾ ਸਮਝੀਏ ਤਾਂ ਇਹ ਵੀ ਗਲਤ ਗੱਲ ਏ, ਕਿਉਂ ਜੇ ਭੈੜਾ ਵੀ ਮਿਊਜ਼ਕ ਸਾਡਾ ਏ ਤੇ ਚੰਗਾ ਸੰਗੀਤ ਵੀ ਸਾਡਾ ਏ। ਏਸ ਲਈ ਮੈਂ ਆਪਣੇ ਸੰਗੀਤ ਵਿਚ ਨਵੇਂ ਤੋਂ ਨਵੇਂ ਅੰਦਾਜ਼ ਸ਼ਾਮਲ ਕਰਨ ਦੀ ਕੋਸ਼ਿਸ਼ ਕੀਤੀ ਏ। ਦੁਨੀਆ ਦੇ ਜਿਹੜੇ ਮੰਨੇ ਹੋਏ ਸੰਗੀਤਕਾਰ ਤੇ ਗਾਇਕ ਨੇ ਉਹਨਾਂ ਨਾਲ ਬੈਠ ਕੇ, ਉਹਨਾਂ ਨਾਲ ਸੰਗਤ ਕਰਕੇ ਮੈਂ ਉਹਨਾਂ ਨੂੰ ਸੁਣਿਆ ਏ ਤੇ ਫੇਰ ਆਪਣੇ ਵਲੋਂ ਸੁਣਾ ਕੇ ਉਹਨਾਂ ਤੋਂ ਪੰਜਾਬੀ ਗਾਇਕੀ ਨੂੰ ਮਨਵਾਇਆ ਏ। ਹੁਣ ਯੂਰਪ ਤੇ ਅਮਰੀਕਾ ਵਿਚ ਮੇਰੇ ਪ੍ਰੋਗਰਾਮ ਹੋਂਦੇ ਨੇ ਤਾਂ ਗਾਇਕੀ ਦੇ

ਸ਼ੌਕੀਨ ਨਿਰੇ ਆਮ ਲੋਕ ਈ ਉਹਨਾਂ ਵਿਚ ਨਹੀਂ ਆਂਵਦੇ ਸਗੋਂ ਮੈਨੂੰ ਸੁਨਣ ਲਈ ਵਡੇ ਵਡੇ ਗਾਇਕ ਤੇ ਸੰਗੀਤਕਾਰ ਵੀ ਉਹਨਾਂ ਮਹਿਫਲਾਂ ਵਿਚ ਆਂਵਦੇ ਨੇ । ਇਹਨਾਂ ਵਿਚ ਬੁਆਏ ਜਾਰਜ, ਮਾਈਕਲ ਹਰਮਨ, ਕੈਨੇਡੀ, ਪੀਟਰ ਫੋਰਮੈਨ, ਹਾਵਰਡ ਬਰੋਕ ਵਗੈਰਾ ਦੁਨੀਆ ਦੇ ਚੋਟੀ ਦੇ ਫ਼ਨਕਾਰ ਸ਼ਾਮਲ ਨੇ । ਏਹਨਾਂ ਫ਼ਨਕਾਰਾਂ ਨੇ ਮੈਨੂੰ ਬਹੁਤ ਸੁਣਿਆ ਏ ਤੇ ਸਾਡੀ ਗਾਇਕੀ ਨੂੰ ਚੰਗਾ ਚੋਖਾ ਪਰਖਿਆ ਏ ।

**?** ਅੱਜ ਕਲ੍ਹ ਨਵੇਂ ਗਾਇਕਾਂ ਦੀਆਂ ਕੈਸਟਾਂ ਧੜਾਧੜ ਰੀਲੀਜ਼ ਹੋ ਰਹੀਆਂ ਨੇ। ਉਹ ਵੀ ਗਾਇਕੀ ਦੀ ਕੋਈ ਸੇਵਾ ਕਰ ਰਹੇ ਨੇ ?

o ਆਪਣੀ ਮੌਸੀਕੀ ਨੂੰ ਚੰਗੀ ਤਰ੍ਹਾਂ ਸਿੱਖੇ ਬਿਨਾਂ ਕੈਸਟਾਂ ਭਰੀ ਜਾਣਾ ਸੰਗੀਤ ਦੀ ਕੋਈ ਸੇਵਾ ਨਹੀਂ । ਏਹਦੇ ਵਿਚ ਰਿਕਾਰਡਿੰਗ ਕੰਪਣੀਆ ਦਾ ਵੀ ਕਸੂਰ ਏ । ਕੁਝ ਲੋਕਾਂ ਦੀ ਸੋਚ ਦਾ ਵੀ ਦਖਲ ਏ । ਸਾਡੇ ਸੰਗੀਤਕਾਰ ਤੇ ਗਾਇਕ ਵੀ ਕਸੂਰਵਾਰ ਨੇ । ਪੁਰਾਣੇ ਉਸਤਾਦਾਂ ਨੇ ਲੋਕਾਂ ਕੋਲੋਂ ਆਪਣੀ ਗਾਇਕੀ ਛੁਪਾ ਛੁਪਾ ਕੇ ਏਸ ਫ਼ਨ ਨੂੰ ਤਬਾਹੀ ਦੇ ਕੰਢੇ ਉਤੇ ਲੈ ਆਂਦਾ ਐ । ਚੰਗੀ ਗਾਇਕੀ ਉਹਨਾਂ ਉਸਤਾਦਾਂ ਦੇ ਨਾਲ ਈ ਉਹਨਾਂ ਦੀਆਂ ਕਬਰਾਂ ਵਿਚ ਚਲੀ ਗਈ, ਜਿਦ੍ਹਾ ਸਿੱਟਾ ਵਿਹ ਨਿਕਲਿਆ ਏ ਕਿ ਨਵੀਂ ਨਸਲ ਦਾ ਸਹੀ ਸੰਗੀਤ ਵਲ ਰੁਝਾਨ ਈ ਨਹੀਂ ਰਿਹਾ । ਉਹ ਗਲਤ ਮਿਊਜ਼ਕ ਵਲ ਚਲੇ ਗਏ । ਕੋਈ ਫ਼ਨਕਾਰ ਰਾਤੋ-ਰਾਤ ਤੇ ਨਹੀਂ ਬਣਦਾ । ਓਹਦੇ ਲਈ ਤਾਂ ਜਤਨ ਕਰਨੇ ਪੈਂਦੇ ਨੇ । ਇਕ ਅੱਧਾ ਗਾਣਾ ਹਿੱਟ ਹੋ ਜਾਣ ਨਾਲ ਤਾਂ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਮੈਂ ਹੁਣ ਗਾਇਕ ਬਣ ਗਿਆ ਆਂ ।

ਏਥੇ ਗਾਇਕੀ ਸਿਖਣ ਤੇ ਗਾਇਕੀ ਨੂੰ ਸਮਝਣ ਦੀਆਂ ਅਕੈਡਮੀਆਂ ਹੋਣੀਆਂ ਚਾਹੀਦੀਆਂ ਨੇ, ਤਾਂ ਜੋ ਲੋਕਾਂ ਦੇ ਜ਼ਿਹਨਾਂ ਦੀ ਡਿਵੇਲਮੈਂਟ ਹੋਵੇ । ਉਹ ਚੰਗੇ ਸੰਗੀਤ ਨੂੰ ਪਛਾਣ ਸਕਣ । ਸਾਡੇ ਆਮ ਲੋਕ ਗਾਇਕੀ ਨੂੰ ਨਹੀਂ ਸਿਰਫ ਕਲਾਮ ਨੂੰ ਸੁਣਦੇ ਨੇ ਜਾਂ ਜ਼ਿਆਦਾ ਤੋਂ ਜ਼ਿਆਦਾ ਇਹ ਦੇਖਦੇ ਨੇ ਕਿ ਗਾਇਕ ਦੀ ਆਵਾਜ਼ ਕਿੰਨੀ ਰੋਣੀ ਏ ।

ਮੈਂ ਚਾਹੁੰਦਾ ਹਾਂ ਕਿ ਇਥੇ ਥਾਂ ਥਾਂ ਅਕੈਡਮੀਆਂ ਖੋਲ੍ਹੀਆਂ ਜਾਵਣ ਜਿਹਨਾਂ ਤੋਂ ਲੋਕਾਂ ਨੂੰ ਆਪਣੇ ਸੰਗੀਤ ਤੋਂ ਜਾਣੂੰ ਕਰਵਾਉਣ ਲਈ ਪੱਕੇ ਤੌਰ ਤੇ ਫ਼ੇਜ਼ ਜਾਰੀ ਰਹਵੇ ਤਾਂ ਜੇ ਲੋਕ ਚੰਗੀ ਗਾਇਕੀ ਨੂੰ ਆਪ ਪਰਖ ਸਕਣ ।

**?** ਦੂਜੇ ਮੁਲਕਾਂ ਵਿਚ ਆਪਣੀ ਗਾਇਕੀ ਨੂੰ ਮਕਬੂਲ ਬਨਾਵਣ ਲਈ ਤੁਸਾਂ ਕੀ ਕੀ ਜਤਨ ਕੀਤੇ ?

o ਅੱਲ੍ਹਾ ਦੀ ਬੜੀ ਮਿਹਰਬਾਨੀ ਏ ਕਿ ਮੈਂ ਪੰਜਾਬੀ ਗਾਇਕੀ ਦਾ ਨਾਂਅ ਸਾਰੀ ਦੁਨੀਆ ਵਿਚ ਰੌਸ਼ਨ ਕੀਤਾ ਏ । ਆਲਮੀ ਪੱਧਰ ਉਤੇ ਮੇਰੀ ਗਾਇਕੀ ਨੂੰ ਸ਼ੁਹਰਤ ਮਿਲੀ ਏ । ਪਿਛਲੇ ਦੋ ਸਾਲਾਂ ਤੋਂ ਮੈਂ ਵਾਸ਼ਿੰਗਟਨ ਦੀ ਸਿਆਟਲ ਯੂਨੀਵਰਸਿਟੀ ਵਿਚ ਆਪਣੀ ਮੌਸੀਕੀ ਬਾਰੇ ਲੈਕਚਰ ਦੇ ਰਿਹਾ ਆਂ । ਐਸ ਸਾਲ ਇਹ ਕੰਟਰੈਕਟ ਖਤਮ ਹੋ ਗਿਆ ਏ ਤੇ ਹੁਣ ਅਮਰੀਕਾ ਤੇ ਯੂਰਪ ਦੀਆਂ ਹੋਰ ਬਹੁਤ ਸਾਰੀਆਂ ਯੂਨੀਵਰਸਿਟੀਆਂ ਵਲੋਂ ਪੱਕੇ ਤੌਰ ਤੇ ਸੰਗੀਤ ਦੀ ਸਿਖਲਾਈ ਦੀਆਂ ਪੇਸ਼ਕਸ਼ਾਂ ਆ ਰਹੀਆਂ ਨੇ । ਪਰ ਆਪਣੀ ਮਸਰੂਫ਼ੀਅਤ ਪਾਰੋਂ ਮੈਂ ਉਹਨਾਂ ਨੂੰ ਵੇਲਾ ਨਹੀਂ ਦੇ ਰਹਿਆ । ਐਸ ਤੋਂ ਪਹਿਲਾਂ ਮੈਂ ਫ਼ਰਾਂਸ, ਇਟਲੀ, ਬੈਲਜੀਅਮ, ਪੁਰਤਗਾਲ, ਬਰਤਾਨੀਆ ਤੇ ਜਾਪਾਨ ਵਗੈਰਾ ਦੇਸਾਂ ਦੀਆਂ ਕਈ ਯੂਨੀਵਰਸਿਟੀਆਂ ਵਿਚ ਆਪਣੇ ਸੰਗੀਤ ਉਤੇ ਲੈਕਚਰ ਦੇਂਦਾ ਰਿਹਾ ਆਂ ਤੇ ਓਥੇ ਆਪਣੇ ਫ਼ਨ ਦਾ ਮੁਜ਼ਾਹਰਾ ਵੀ ਕਰਦਾ ਰਿਹਾ ਆਂ ।

**?** ਪੰਜਾਬੀ ਨੂੰ ਨਾ ਸਮਝਣ ਵਾਲੇ ਲੋਕ ਤੁਹਾਡੀ ਗਾਇਕੀ ਦਾ ਕਿੰਝ ਲੁਤਫ਼ ਲੈਂਦੇ ਨੇ ?

o ਇਹ ਖ਼ੁਦਾ ਵਲੋਂ ਮੈਨੂੰ ਬਖਸ਼ਿਆ ਖਾਸ ਗੁਣ ਏ । ਸਾਰੇ ਲੋਕਾਂ ਨੂੰ ਓਸ ਵੇਲੇ ਬੜੀ ਹੈਰਾਨੀ ਹੋਂਦੀ ਏ ਕਿ ਉਹ ਵੱਖ ਵੱਖ ਬੋਲੀਆਂ ਬੋਲਣ ਵਾਲੇ ਗੋਰਿਆਂ ਤੇ ਕਾਲਿਆਂ ਨੂੰ ਮੇਰੇ ਗੀਤਾਂ ਉਤੇ ਲਹਿਰਾਉਂਦੇ ਝੂਮਦੇ ਦੇਖਦੇ ਨੇ । ਮੇਰਾ ਖਿਆਲ ਏ ਅੱਲ੍ਹਾ ਨੇ ਮੇਰੀ ਆਵਾਜ਼ ਵਿਚ ਕੋਈ ਖਾਸ ਖਿੱਚ ਰੱਖੀ ਏ ਯਾ ਜਿਹਨਾਂ ਬਜ਼ੁਰਗਾਂ ਦੀ ਮੈਂ ਤਾਰੀਫ਼ ਕਰਦਾ ਆਂ ਉਹਨਾਂ ਦੇ ਕਲਾਮ ਦੀ ਬਰਕਤ ਨਾਲ ਮੇਰੀ ਗਾਇਕੀ ਪੰਜਾਬੀ ਨਾ ਸਮਝਣ ਵਾਲਿਆਂ ਨੂੰ ਵੀ ਬਹੁਤ ਮਨ ਭਾਉਂਦੀ ਏ । ਵੈਸੇ ਮੇਰੀ ਆਵਾਜ਼ ਨੂੰ ਦੁਨੀਆ ਦੀਆਂ ਚੰਦ ਚੰਗੀਆਂ ਆਵਾਜ਼ਾਂ ਵਿਚੋਂ ਇਕ ਮਿਥਿਆ ਏ । ਮੇਰੇ ਗਾਵਣ ਦਾ ਸਟਾਈਲ ਵੀ ਉਹਨਾਂ ਨੂੰ ਚੰਗਾ ਲਗਦਾ ਏ ।

ਬਾਹਰ ਜਿਥੇ ਫ਼ਨ ਦੇ ਬਹੁਤ ਵੱਡੇ ਵੱਡੇ ਕਦਰਦਾਨ ਹੋਂਦੇ ਨੇ ਓਥੇ ਮੈਂ ਖਾਲਸ ਕਲਾਸੀਕਲ ਗਾਇਕੀ ਪੇਸ਼ ਕਰਨਾ ਵਾਂ । ਏਸ ਗਾਇਕੀ ਵਿਕ ਫੇਰ ਜ਼ਬਾਨ ਦੀ ਕੋਈ ਅਹਿਮੀਅਤ ਨਹੀਂ ਰਹਿ ਜਾਂਦੀ । ਓਹੋ ਲੋਕ ਮੇਰੀ ਗਾਈ ਹੋਈ ਸ਼ੈਅ ਨੂੰ ਪੂਰੀ ਚੰਗੀ ਤਰ੍ਹਾਂ ਸਮਝਦੇ ਨੇ । ਮੈਨੂੰ ਜਾਪਾਨ

ਤੇ ਫ਼ਰਾਂਸ ਬਹੁਤ ਜ਼ਿਆਦਾ ਪਸੰਦ ਨੇ। ਉਥੇ ਦੇ ਲੋਕ ਮੇਰੀ ਗਾਇਕੀ ਦੀ ਬਹੁਤ ਕਦਰ ਕਰਦੇ ਨੇ, ਖਾਸਕਰ ਜਾਪਾਨ ਦੇ ਅਖ਼ਬਾਰ ਤੇ ਮੈਨੂੰ 'ਜਾਪਾਨੀ ਦੇਵਤਾ' ਲਿਖਦੇ ਨੇ। (ਹੱਸਦੇ ਹੋਏ)...ਮੇਰੀ ਸ਼ਕਲ ਵੀ ਉਹਨਾਂ ਨਾਲ ਕੁਝ ਰਲਦੀ ਮਿਲਦੀ ਏ। ਓਹ ਆਖਦੇ ਨੇ ਤੁਸੀਂ ਬਿਲਕੁਲ ਸਾਡੇ ਵਡੇਰਿਆਂ ਵਾਂਗ ਬੈਠ ਕੇ ਅੱਖਾਂ ਬੰਦ ਕਰਕੇ ਗਾਂਵਦੇ ਓ। ਜਾਪਾਨ ਵਿਚ ਜਾ ਕੇ ਮੈਂ ਬਹੁਤ ਜ਼ਿਆਦਾ ਗਾਇਆ ਏ।

? ਜਲੰਧਰ ਜਾਵਣ ਨੂੰ ਵੀ ਕਦੇ ਤੁਹਾਡਾ ਦਿਲ ਕੀਤਾ? ਕੀ ਤੁਹਾਡੇ ਮਾਂ-ਬਾਪ ਆਪਣੀ ਜੱਦੀ ਬਸਤੀ ਨੂੰ ਯਾਦ ਕਰਦੇ ਸਨ?

੦ ਘੁੰਮਣ ਸਾਹਿਬ ਤੁਸਾਂ ਇਹ ਕੀ ਸੁਆਲ ਪੁੱਛ ਲਿਆ ਏ? ਜਿਸ ਵਸਤੀ ਵਿਚ ਸਦੀਆਂ ਤਕ ਸਾਡੇ ਵਡੇ ਵਡੇਰੇ ਰਹਿੰਦੇ ਰਹੇ ਉਹਨੂੰ ਕੌਣ ਭੁਲਾ ਸਕਦਾ ਸੀ ਭਲਾ। ਮੇਰੇ ਬਜ਼ੁਰਗ ਤਾਂ ਹਰ ਰਾਤ ਨੂੰ ਜਦ ਤਕ ਇਕ ਵਾਰ ਆਪਣੇ ਪਿੰਡ ਤੇ ਆਪਣੇ ਪੁਰਾਣੇ ਸਜਨਾਂ ਨੂੰ ਯਾਦ ਨਹੀਂ ਸਨ ਕਰ ਲੈਂਦੇ ਉਹਨਾਂ ਨੂੰ ਨੀਂਦਰ ਨਹੀਂ ਸੀ ਆਂਵਦੀ। ਇਹ ਕਿੰਨਾ ਵੱਡਾ ਜ਼ੁਲਮ ਏ ਕਿ ਇਕ ਘਰ ਜਿਹਨੂੰ ਐਨੇ ਵਖਤਾਂ ਨਾਲ ਆਪਣੇ ਹਥੀਂ ਬਣਾਇਆ ਹੋਵੇ। ਬੈਠੇ ਬਠਾਏ ਉਹ ਤੁਹਾਨੂੰ ਛਡਣਾ ਪੈ ਜਾਵੇ। ਮੇਰੇ ਮਾਂ ਜੀ ਤਾਂ ਆਪਣੇ ਘਰ ਦੀ ਇਕ ਇਕ ਇੱਟ ਨੂੰ ਯਾਦ ਕਰ ਕਰਕੇ ਹੌਕੇ ਭਰਦੇ ਸਨ। ਉਹਨਾਂ ਨੂੰ ਪੂਰਾ ਯਾਦ ਸੀ ਕਿ ਸਾਡੇ ਘਰ ਦੀ ਫਲਾਣੀ ਕੰਧ ਦੀ ਫ਼ਲਾਣੀ ਥਾਂ ਤੋਂ ਇਕ ਇੱਟ ਪੱਟੀ ਹੋਈ ਸੀ ਤੇ ਫਲਾਣੇ ਬੂਹੇ ਦੇ ਇਕ ਭਿੱਤ ਵਿਚੋਂ ਇਕ ਕਿਲ ਖੋਹੜਾ ਜਿਹਾ ਬਾਹਰ ਨਿਕਲਿਆ ਹੋਇਆ ਸੀ...ਵੰਡ ਕਰਨ ਵਾਲਿਆਂ ਸਾਡੇ ਖਾਨਦਾਨ ਨੂੰ ਜਲੰਧਰ ਤੋਂ ਤਾਂ ਦੂਰ ਕਰ ਦਿਤਾ। ਪਰ ਸਾਡੇ ਬਜ਼ੁਰਗਾਂ ਦੀਆਂ ਰੂਹਾਂ ਵਿਚ ਵੱਸੇ ਹੋਏ ਜਲੰਧਰ ਨੂੰ ਉਹ ਕਿਵੇਂ ਦੂਰ ਕਰ ਸਕਦੇ ਸਨ।

ਗੁਜ਼ਰੀ ੨੪ ਦਸੰਬਰ ਨੂੰ ਭਾਰਤ ਜਾਵਣ ਦਾ ਬਹੁਤ ਚੰਗਾ ਮੌਕਾ ਮਿਲਿਆ ਸੀ ਪਰ ਫੇਰ ਮੈਨੂੰ ਰੋਕ ਲਿਆ। ਦਿਲ ਬੜੀ ਤਕਲੀਫ਼ ਹੋਈ। ਫੇਰ ਖਿਆਲ ਆਇਆ ਜਿਸ ਘਰ ਨੂੰ ਮੈਂ ਵੇਖਣਾ ਚਾਹਨਾ ਵਾਂ ਹੋ ਸਕਦਾ ਏ ਉਥੇ ਰਹਿਣ ਵਾਲੇ ਮੇਰੇ ਗੀਤ ਸੁਣਦੇ ਹੋਣ। ਬਸ ਇਹ ਸੋਚ ਕੇ ਆਪਣੇ ਦਿਲ ਨੂੰ ਤਸੱਲੀ ਦੇ ਲੈਨਾ ਵਾਂ ਕਿ ਵਾਹਗਾ ਪਾਰ ਕਰਨ ਲਈ ਮੇਰੀ ਅਵਾਜ਼ ਨੂੰ ਤਾਂ ਕਿਸੇ ਵੀਜ਼ੇ ਦੀ ਕੋਈ ਲੋੜ ਨਹੀਂ।

)∺(

ਮਾਟੀ ਤੇਰੇ ਰੰਗ

# ਗਾਥਾ ਇਕ ਅਜਨਬੀ ਦੀ

—ਪ੍ਰੀਤਮ ਸਿੰਘ ਪੰਛੀ

ਅਸੀਂ ਕਦੇ ਕਲਪਨਾ ਵੀ ਨਹੀਂ ਸੀ ਕੀਤੀ ਕਿ ਸਾਡੇ ਛੋਟੇ ਜਿਹੇ ਪਿੰਡ ਵਿਚ ਕੋਈ ਅਜਨਬੀ ਆ ਕੇ ਰਹੇਗਾ ਅਤੇ ਫਿਰ ਇਕ ਕਿਤਾਬ ਲਿਖ ਕੇ ਸ਼ਹਿਰ ਚਲਿਆ ਜਾਵੇਗਾ। ਛੋਟਾ ਜਿਹਾ ਪਿੰਡ ਸੀ, ਉਸ ਵਿਚ ਮੈਂ ਹੀ ਇਕ ਅਜਿਹਾ ਸਾਂ ਜੋ ਲੇਖਕ ਬਨਣ ਦੇ ਸੁਪਨੇ ਲੈਂਦਾ ਸਾਂ, ਪਰ ਸੁਪਨੇ ਅਜੇ ਸਾਕਾਰ ਨਹੀਂ ਸੀ ਹੋ ਰਹੇ। ਕਹਿੰਦੇ ਹਨ ਇਹ ਸੁਪਨੇ ਸਾਕਾਰ ਕਰਨ ਲਈ ਬੜੀ ਕਰੜੀ ਘਾਲ ਘਾਲਣੀ ਪੈਂਦੀ ਹੈ।

ਭਲਾ ਹੋਵੇ ਪਿੰਡ ਦੇ ਸਰਪੰਚ ਦਾ, ਉਸਨੇ ਬਾਹਰ ਆਪਣੇ ਖੇਤ ਵਿਚ ਇਕ ਬੜੀ ਹੀ ਖ਼ੂਬਸੂਰਤ ਕਾਟੇਜ ਬਣਵਾਈ ਜਿਥੇ ਮਹਿਮਾਨਾਂ ਨੂੰ ਠਹਿਰਾਉਣ ਦਾ ਇੰਤਜ਼ਾਮ ਸੀ। ਮਹਿਮਾਨ ਤਾਂ ਕਦੇ ਹੀ ਆਉਂਦੇ ਸਨ ਅਤੇ ਰਾਤ ਗੁਜ਼ਾਰ ਕੇ ਚਲੇ ਜਾਂਦੇ ਸਨ। ਪਰ ਇਕ ਦਿਨ ਇਕ ਅਜਨਬੀ ਆ ਟਪਕਿਆ, ਉਸਨੂੰ ਪਿੰਡ ਦੀ ਇਸ ਕਾਟੇਜ ਬਾਰੇ ਕਿਵੇਂ ਪਤਾ ਲਗਿਆ, ਇਹ ਵੀ ਇਕ ਅਚੰਭੇ ਵਾਲੀ ਗੱਲ ਸੀ। ਦੂਜਾ ਅਚੰਭਾ ਲੋਕਾਂ ਨੂੰ ਉਸ ਵਕਤ ਹੋਇਆ ਜਦੋਂ ਸਰਪੰਚ ਨੇ ਉਹ ਕਾਟੇਜ ਅਜਨਬੀ ਨੂੰ ਕਿਰਾਏ ਤੇ ਉਠਵਾ ਦਿਤੀ ਸੀ। ਪਿੰਡ ਵਿਚ ਕਦੇ ਲੋਕਾਂ ਨੇ ਕਿਸੇ ਨੂੰ ਕਿਰਾਏ ਦਾ ਮਕਾਨ ਲੈ ਕੇ ਨਹੀਂ ਸੀ ਦੇਖਿਆ। ਫਿਰ ਤੀਜਾ ਅਚੰਭਾ ਹੋਰ ਹੋਇਆ, ਜਦੋਂ ਉਹ ਅਜਨਬੀ ਸਰਪੰਚ ਦਾ 'ਪੇਇੰਗ ਗੈਸਟ' ਬਣਿਆ। ਸਰਪੰਚ ਦੇ ਘਰੋਂ ਖਾਣਾ ਵਗੈਰਾ ਆਉਣ ਲਗਿਆ ਜਿਸਦੇ ਬਦਲੇ ਅਜਨਬੀ ਨੇ ਪੈਸਿਆਂ ਦੀ ਅਦਾਇਗੀ ਕਰਨੀ ਸੀ। ਇਸ ਤੋਂ ਪਹਿਲਾਂ ਪਿੰਡ ਵਿਚ ਕਦੇ ਅਜਿਹੀ ਗੱਲ ਨਹੀਂ ਸੀ ਹੋਈ। ਮਹੀਨਾ ਭਰ ਜੇ ਕੋਈ ਕਿਸੇ ਕੋਲ ਰਹਿ ਜਾਏ, ਲੋਕ ਮੁਫਤ ਖੁਆਉਂਦੇ ਪਿਆਉਂਦੇ ਅਤੇ ਚੰਗੀ ਖਾਤਿਰਦਾਰੀ ਕਰਦੇ ਸਨ। ਪਿੰਡ ਦੇ ਪੜ੍ਹੇ ਲਿਖੇ ਸੋਚਦੇ ਸਨ-ਇਹ 'ਪੇਇੰਗ ਗੈਸਟ' ਕਲਚਰ ਉਹਨਾਂ ਦੇ ਪਿੰਡ ਅੰਦਰ ਕਿਵੇਂ ਘੁਸ ਆਈ ਸੀ।

ਪਿੰਡ ਵਿਚ ਮੋਟਰ ਕਦੇ ਕਦਾਈਂ ਦਿਖਾਈ ਦਿੰਦੀ ਸੀ। ਇਸ ਦਿਨ ਲੋਕਾਂ ਨੇ ਦੇਖਿਆ ਕਿ ਇਕ ਜੀਪ ਧੂੜ ਉਡਾਉਂਦੀ ਪਿੰਡ ਵਿਚ ਆ ਘੁਸੀ ਹੈ ਅਤੇ ਸਰਪੰਚ ਦੀ ਕਾਟੇਜ ਕੋਲ ਆ ਕੇ ਰੁਕ ਗਈ ਹੈ। ਅਜਨਬੀ ਲੇਖਕ ਆ ਗਿਆ। ਸ਼ਕਲ ਸੂਰਤ ਤੋਂ ਲੇਖਕ ਨਹੀਂ, ਕੋਈ ਬਹੁ-ਰੂਪੀਆ ਲਗ ਰਿਹਾ ਸੀ। ਤੰਗ ਕਾਲੀ ਜ਼ੀਨ ਅਤੇ ਡੱਬ ਖੜੱਬੀ ਟੀ ਸ਼ਰਟ ਦੇ ਨਾਲ ਸਿਰ ਤੇ ਹਿੱਪੀਆਂ ਵਰਗੀ ਫੁਲਾਂ ਵਾਲੀ ਟੋਪੀ ਪਹਿਨ ਰਖੀ ਸੀ। ਵਡੇ ਵਡੇਰੇ ਉਸਨੂੰ ਤਾੜਣ ਦੀ ਕੋਸ਼ਿਸ਼ ਕਰ ਰਹੇ ਸਨ ਅਤੇ ਬੰਦਿਆਂ ਨੇ ਜੀਪ ਦੁਆਲੇ ਘੇਰਾ ਪਾ ਲਿਆ ਹੈ। ਨਵਾਂ ਆਉਣ ਵਾਲਾ ਬੰਦਿਆਂ ਨੂੰ ਦੇਖ ਕੇ ਮੁਸਕਰਾਇਆ ਅਤੇ ਵਡਿਆਂ ਨੂੰ ਉਸ ਨੇ ਸ਼ਹਿਰੀ ਢੰਗ ਦੀ ਟਾ-ਟਾ ਕੀਤੀ ਜਿਸ ਤੋਂ ਵਡੇਰੀ ਉਮਰ ਦੇ ਲੋਕ ਆਮ-ਮੁਹਾਰਾ ਹੱਸ ਪਏ।

ਹੁਣ ਉਹ ਚੰਗੀ ਤਰ੍ਹਾਂ ਸਥਾਪਿਤ ਹੋ ਚੁਕਿਆ ਸੀ। ਉਹ ਸਵੇਰ ਤੋਂ ਸ਼ਾਮ ਤਕ ਕਾਟੇਜ ਵਿਚ ਬੈਠਾ ਲਿਖਦਾ ਰਹਿੰਦਾ। ਸਿਰਫ ਖਾਣਾ ਖਾਣ ਦੇ ਵਕਤ ਹੀ ਉਹ ਉਠਦਾ। ਖਾਣਾ ਉਸ ਦੀ ਮਰਜ਼ੀ ਦਾ ਬਣਿਆ ਹੈ ਜਾਂ ਨਹੀਂ, ਉਸਨੇ ਕਦੇ ਜ਼ਿਕਰ ਇਤ ਨਹੀਂ ਸੀ ਕੀਤੀ। ਹੁਣ ਉਸ ਨੇ ਆਪਣਾ ਪਹਿਰਾਵਾ ਵੀ ਬਦਲ ਲਿਆ ਸੀ। ਧੋਤੀ ਕੁੜਤੇ ਵਿਚ ਉਹ ਸੰਤ ਲਗਦਾ। ਪਿੰਡ ਵਾਲਿਆਂ ਦੀ ਸ਼ਰਧਾ ਦਾ ਉਹ ਪਾਤਰ ਬਣਦਾ ਜਾ ਰਿਹਾ ਸੀ। ਲਾਗਲੇ ਖੇਤਾਂ ਵਾਲਿਆਂ ਨੇ ਦਸਿਆ ਕਿ ਕਾਟੇਜ ਵਿਚ ਸਾਰੀ ਰਾਤ ਰੋਸ਼ਨੀ ਦਿਖਾਈ ਦਿੰਦੀ ਹੈ। ਲੇਖਕ ਕੀ ਸੀ, ਪਿੰਡ ਵਿਚ ਕੋਈ ਤਪੱਸਵੀ ਆ ਗਿਆ ਸੀ। ਪਿੰਡ ਦੇ ਲੋਕਾਂ ਦੇ ਦਿਲਾਂ ਵਿਚ ਸ਼ਰਧਾ-ਭਾਵ ਠਾਠਾਂ ਮਾਰਨ ਲਗਿਆ ਸੀ।

ਇਕ ਦਿਨ ਪਿੰਡ ਦੇ ਲੋਕਾਂ ਨੇ ਸੁਣਿਆ ਕਿ ਅਜਨਬੀ ਲੇਖਕ ਨੇ ਆਪਣਾ ਕੰਮ ਪੂਰਾ ਕਰ ਲਿਆ ਹੈ ਅਤੇ ਉਹ ਸ਼ਹਿਰ ਵਾਪਸ ਜਾਣ ਵਾਲਾ ਹੈ। ਪਿੰਡ ਦੇ ਬੱਚੇ ਬੁਢੇ ਕਾਟੇਜ ਨੂੰ ਘੇਰ ਕੇ ਖਲੋ ਗਏ। ਔਰਤਾਂ ਦੂਰ ਆਪਣੇ ਕੋਠਿਆਂ ਦੀਆਂ ਛੱਤਾਂ ਤੋਂ ਝਾਕਦੀਆਂ ਇਕ ਦੂਜੇ ਨੂੰ ਪੁਛਦੀਆਂ — 'ਕੌਣ ਸੀ ਭਲਾ?' ਦੂਜੀ ਨੇ ਕਿਹਾ, 'ਸ਼ਹਿਰ ਤੋਂ ਕੋਈ ਪੋਥੀ ਲਿਖਣ ਆਇਆ ਸੀ!' ਪਹਿਲੀ ਜੁਆਬ ਵਿਚ ਬੋਲੀ, 'ਹੂੰ, ਪੋਥੀ ਲਿਖਣ ਆਇਆ ਸੀ... ਪੋਥੀ ਸ਼ਹਿਰ

ਵਿਚ ਬੈਠ ਕੇ ਨਹੀਂ ਸੀ ਲਿਖੀ ਜਾਂਦੀ ? ..ਸੱਚ ਕਹਿੰਦੀ ਆ, ਛਲਾਵਾ ਸੀ ਕੋਈ !' ......

ਉਹ ਇਕ ਹੀਰੋ ਵਾਂਗ ਦੇਸੀ ਪਹਿਰਾਵੇ ਵਿਚ ਹੀ ਪਿੰਡ ਤੋਂ ਸ਼ਹਿਰ ਨੂੰ ਰਵਾਨਾ ਹੋਇਆ। ਜਿਸ ਰਾਹ ਜੀਪ ਧੂੜ ਉਡਾਉਂਦੀ ਆਈ ਸੀ, ਉਸੇ ਰਾਹ ਪੈ ਗਈ।

ਕੁਝ ਮਹੀਨਿਆਂ ਬਾਅਦ ਪਿੰਡ ਵਾਲਿਆਂ ਨੂੰ ਪਤਾ ਲਗਿਆ ਕਿ ਉਨ੍ਹਾਂ ਦੇ ਹੀਰੋ ਦੀ ਕਿਤਾਬ ਦੀ 'ਘੁੰਡ ਚੁਕਾਈ' ਇਕ ਮੰਤਰੀ ਨੇ ਕੀਤੀ ਹੈ। ਪਿੰਡ ਦੇ ਕੁਝ ਲੋਕ ਵੀਹ ਕਿਲੋਮੀਟਰ ਦੂਰ ਸ਼ਹਿਰ ਗਏ ਅਤੇ ਆਪਣੇ ਹੀਰੋ ਲੇਖਕ ਦੀਆਂ ਕਿਤਾਬਾਂ ਖਰੀਦ ਲਿਆਏ। ਉਹਨਾਂ ਨੂੰ ਆਉਣ ਵਾਲੀਆਂ ਨਸਲਾਂ ਲਈ ਬਕਸਿਆਂ ਵਿਚ ਬੰਦ ਕਰਕੇ ਸੁਰੱਖਿਅਤ ਕਰ ਲਿਆ।

ਫਿਰ ਅਚਾਨਕ ਪਿੰਡ ਵਾਲਿਆਂ ਦੇ ਦਿਲ ਵਿਚ ਖਾਹਿਸ਼ ਜਾਗੀ ਕਿ ਉਹਨਾਂ ਨੂੰ ਵੀ ਇਸ ਹੀਰੋ ਲੇਖਕ ਦਾ ਸੁਆਗਤ ਕਰਨਾ ਚਾਹੀਦਾ ਹੈ। ਸੰਜੋਗ-ਵਸ ਪਿੰਡ ਦੇ ਸਕੂਲ ਦਾ ਸਥਾਪਨਾ ਦਿਵਸ ਆ ਰਿਹਾ ਸੀ। ਲੇਖਕ ਨੂੰ, ਜੋ ਉਹਨਾਂ ਲਈ ਹੁਣ ਅਜਨਬੀ ਨਹੀਂ ਸੀ ਰਿਹਾ, ਕਿਉਂ ਨਾ ਮੁੱਖ ਮਹਿਮਾਨ ਬਣਾਇਆ ਜਾਏ ? ਪਰ ਲੋਕਾਂ ਨੂੰ ਉਸ ਵਕਤ ਚੋਖਾ ਅਚੰਭਾ ਹੋਇਆ ਜਦੋਂ ਡੈਲੀਗੇਸ਼ਨ ਨੇ ਆ ਕੇ ਦਸਿਆ ਕਿ ਲੇਖਕ ਨੇ ਆਉਣ ਤੋਂ ਇਨਕਾਰ ਕਰ ਦਿਤਾ ਹੈ।

ਪਿੰਡ ਵਾਲੇ ਸੋਚ ਹੀ ਰਹੇ ਸਨ ਕਿ ਉਸ ਮਹਾਨ ਵਿਅਕਤੀ ਦਾ ਉਹ ਦਿਲ ਨਹੀਂ ਜਿੱਤ ਸਕੇ, ਪਰ ਦੂਜੀ ਭਲਕ ਅਖਬਾਰ ਨੇ ਸਾਰਾ ਭੇਤ ਖੋਲ੍ਹ ਦਿਤਾ।

ਪਿੰਡ ਦੇ ਲੋਕਾਂ ਲਈ ਇਹ ਪੰਜਵਾਂ ਅਚੰਭਾ ਸੀ। ਇਹ ਪੜ੍ਹ ਕੇ ਪਿੰਡ ਵਾਲੇ ਭੌਰ-ਭੌਰ ਰਹਿ ਗਏ ਕਿ ਉਹਨਾਂ ਦਾ ਹੀਰੋ ਵਿਵਾਦਾਂ ਵਿਚ ਘਿਰ ਗਿਆ ਹੈ। ਕੇਂਦਰੀ ਲੇਖਕ ਸਭਾ ਨੇ ਪਿੰਡ ਵਾਲਿਆਂ ਦੇ ਹੀਰੋ ਦੀ ਕਿਤਾਬ ਨੂੰ ਅਸ਼ਲੀਲ ਕਰਾਰ ਦਿਤਾ ਸੀ, ਸਗੋਂ ਇਹ ਵੀ ਇਲਜ਼ਾਮ ਲਗਾਇਆ ਸੀ ਕਿ ਇਹ ਕਿਤਾਬ ਫਲਾਂ ਲੇਖਕ ਦੀ ਕਿਤਾਬ ਦੀ ਹੂ-ਬ-ਹੂ ਨਕਲ ਹੈ। ਲੇਖਕ ਦੇ ਵਿਰੁਧ ਕਾਨੂੰਨੀ ਕਾਰਵਾਈ ਕਰਨ ਦੀ ਮੰਗ ਵੀ ਕੀਤੀ ਗਈ ਸੀ।

ਬੀ-੧੭੩, ਸ਼ਾਲੀਮਾਰ ਗਾਰਡਨ,
ਐਕਸਟੈਨਸ਼ਨ-II, ਸਾਹਿਬਾਬਾਦ,
ਗਾਜ਼ੀਆਬਾਦ (ਯੂ. ਪੀ.)

## ਵਰਿਆਮ ਸੰਧੂ ਨੂੰ ਲੱਖ ਰੁਪਏ ਦਾ ਇਨਾਮ

ਡਾ. ਵਰਿਆਮ ਸਿੰਘ ਸੰਧੂ ਹੋਰਾਂ ਦੇ ਸਨਮਾਨ ਵਿਚ ਨਿਊਯਾਰਕ ਦੇ 'ਵਿਲੇਜ ਆਫ ਇੰਡੀਆ' ਹੋਟਲ ਵਿਚ ਇਕ ਸ਼ਾਨਦਾਰ ਸਮਾਗਮ ਆਯੋਜਿਤ ਕੀਤਾ ਗਿਆ, ਜਿਸ ਵਿਚ ਸੰਸਥਾ ਦੇ ਉਪ ਪ੍ਰਧਾਨ ਸ. ਹਰਬੰਸ ਸਿੰਘ ਢਿਲੋਂ ਅਤੇ ਸਕਤਰ ਜਨਰਲ ਸ. ਗੁਰਚਰਨ ਸਿੰਘ ਢਿਲੋਂ ਵਲੋਂ ਵਰਿਆਮ ਸਿੰਘ ਸੰਧੂ ਹੁਰਾਂ ਨੂੰ ਗੋਲਡ ਮੈਡਲ ਅਤੇ ਇਕ ਲਖ ਰੁਪਏ ਦੀ ਰਾਸ਼ੀ ਦੇ ਕੇ ਉਨ੍ਹਾਂ ਦੁਆਰਾ ਲਿਖੀ ਵਿਸ਼ਵ ਜੇਤੂ ਪਹਿਲਵਾਨ ਕਰਤਾਰ ਸਿੰਘ ਦੀ ਜੀਵਨੀ 'ਕੁਸ਼ਤੀ ਦਾ ਧਰੂ-ਤਾਰਾ—ਕਰਤਾਰ ਸਿੰਘ' ਲਈ ਸਨਮਾਨਿਤ ਕੀਤਾ ਗਿਆ।

ਜੀਵਨੀ ਸਾਹਿਤ ਵਿਚ ਵਿਲੱਖਣ ਸਥਾਨ ਦੀ ਹੱਕਦਾਰ ਇਸ ਪੁਸਤਕ ਬਦਲੇ ਸੰਧੂ ਹੁਰਾਂ ਨੂੰ ਪਿਛਲੇ ਸਾਲ ਜਲੰਧਰ ਵਿਖੇ ਸੰਸਥਾ ਦੇ ਪ੍ਰਧਾਨ ਕੰਵਰਜੀਤ ਸਿੰਘ ਸੰਧੂ ਨੇ ਸੰਸਥਾ ਵਲੋਂ ਇਕਵੰਜਾ ਹਜ਼ਾਰ ਰੁਪਏ ਦੇ ਕੇ ਸਨਮਾਨਿਤ ਕੀਤਾ ਸੀ। ਨਿਊਯਾਰਕ ਵਿਚ ਸਾਲਾਂ ਤਕ ਯਾਦ ਰਹਿਣ ਵਾਲੇ ਇਸ ਪਹਿਲੇ ਭਰਵੇਂ ਸਾਹਿਤਕ ਸਮਾਗਮ ਵਿਚ ਸ਼ਾਮਲ ਹੋਏ ਪੰਜਾਬੀਆਂ ਦੇ ਵੱਡੇ ਇਕੱਠ ਨੂੰ ਸੰਬੋਧਨ ਕਰਦਿਆਂ ਸ. ਹਰਬੰਸ ਸਿੰਘ ਢਿਲੋਂ, ਗੁਰਚਰਨ ਸਿੰਘ ਢਿਲੋਂ, ਨਰਬੀਰ ਢਿਲੋਂ, ਗੁਰਸੇਵਕ ਢਿਲੋਂ, ਅਵਤਾਰ ਸਿੰਘ ਲਾਲੀ, ਗੁਰਬਚਨ ਸਿੰਘ ਢਿਲੋਂ, ਸੁਰਜੀਤ ਸਿੰਘ, ਰਵਿੰਦਰ ਸਿੰਘ ਰੂਬੀ ਨੇ ਸੁਆਗਤ ਕੀਤਾ।

ਸ. ਜਗਦੀਸ਼ ਸਿੰਘ ਵਰਿਆਮ ਹੁਰਾਂ ਵਰਿਆਮ ਸਿੰਘ ਸੰਧੂ ਦੀ ਲਿਖਣ ਕਲਾ, ਭਾਸ਼ਨ ਕਲਾ, ਪ੍ਰਬੰਧਕੀ ਯੋਗਤਾ, ਦੋਸਤਾਨਾ, ਨਿਮਰ ਤੇ ਅਣਖੀਲੇ ਸੁਭਾਅ ਦਾ ਜ਼ਿਕਰ ਕਰਦਿਆਂ ਕੁਸ਼ਤੀ ਸੰਸਥਾ ਵਲੋਂ ਲੇਖਕ ਨੂੰ ਮਾਣ-ਮੱਤੇ ਢੰਗ ਨਾਲ ਸਨਮਾਨਿਤ ਕਰਨ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਭਾਰਤੀ ਸਾਹਿਤ ਅਕਾਦਮੀ ਨੂੰ ਇਸ ਸੰਸਥਾ ਤੋਂ ਸਾਹਿਤਕਾਰ ਨੂੰ ਸਨਮਾਨਿਤ ਕਰਨ ਦੀ ਜਾਚ ਸਿਖ ਲੈਣੀ ਚਾਹੀਦੀ ਹੈ।

ਸਮਾਗਮ ਦੇ ਅੰਤ 'ਤੇ ਵਰਿਆਮ ਸਿੰਘ ਸੰਧੂ ਹੁਰਾਂ ਸ਼ੁਕਰਾਨੇ ਭਰੇ ਮਨ ਨਾਲ ਕੁਸ਼ਤੀ ਸੰਸਥਾ ਅਤੇ ਵਿਸ਼ੇਸ਼ ਤੌਰ ਤੇ ਗੁਰਚਰਨ ਸਿੰਘ ਢਿਲੋਂ ਦੇ ਮਾਧਿਅਮ ਰਾਹੀਂ ਸਮੁਚੇ ਇਕੱਠ ਦਾ ਭਿੱਜੇ ਮਨ ਨਾਲ ਧੰਨਵਾਦ ਕੀਤਾ। ਬੇਗਾਨੀ ਧਰਤੀ 'ਤੇ ਔਕੜਾਂ ਸਹਿਕੇ ਕਮਾਈਆਂ ਕਰਨ ਵਾਲੇ ਬਹਾਦਰ ਪੰਜਾਬੀਆਂ ਦੀ ਸ਼ਲਾਘਾ ਕੀਤੀ ਜਿਹੜੇ ਆਪਣਿਆਂ ਦੇ ਕੀਤੇ ਥੋੜ੍ਹੇ ਨੂੰ ਵੀ 'ਬਹੁਤਾ' ਜਾਣ ਕੇ ਗਲ ਨਾਲ ਲਾਉਂਦੇ ਹਨ।

# ਨਿਊਯਾਰਕ ਵਿਚ ਸੰਗੀਤ ਗੰਗਾ

—ਜਗਦੀਸ਼ ਸਿੰਘ

ਨਿਊਯਾਰਕ ਅਮਰੀਕਾ ਦਾ ਪਰਮੁਖ ਸ਼ਹਿਰ। ਪਛਮੀ ਰਹਿਣ ਸਹਿਣ ਅਤੇ ਖੁਲ੍ਹ ਪੁਣੇ ਦਾ ਗੜ੍ਹ। ਪਰ ਇਥੇ ਇਕ ਹਸਤੀ ਰਹਿੰਦੀ ਹੈ ਜੋ ਭਾਰਤੀ ਸੰਸਕ੍ਰਿਤ ਜਗਤ ਦਾ ਚਾਨਣ ਮੀਨਾਰ ਹੈ—ਉਸਤਾਦ ਵਲਾਇਤ ਖਾਂ ਸਾਹਿਬ, ਭਾਰਤੀ ਸੰਗੀਤ ਦੇ ਸ਼ਹਿਨਸ਼ਾਹ। ਸਿਤਾਰ ਦੇ ਜਾਦੂਗਰ, ਉਸਤਾਦ ਵਲਾਇਤ ਖਾਂ ਸਾਹਿਬ ਦੇ ਪਹੁੰਚਣ ਦੀ ਸਿਕ ਭਾਰਤ ਦੇ ਵੱਡੇ ਵੱਡੇ ਸੰਗੀਤ ਸਮਾਰੋਹਾਂ ਨੂੰ ਲਗੀ ਹੀ ਰਹਿੰਦੀ ਹੈ। ਅਮਰੀਕਾ ਦੀ ਧਰਤੀ ਨੂੰ ਤਾਰਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ੨੩ ਜੁਲਾਈ ੧੯੯੭ ਨੂੰ ਖ਼ਾਂ ਸਾਹਿਬ ਦੇ ਨਿਵਾਸ ਨਿਊ ਬਰੁਨਜ਼--ਵਿਚ ਪਹੁੰਚੇ। ਖ਼ਾਂ ਸਾਹਿਬ ਗਦ ਗਦ ਹੋਏ ਕਹਿ ਰਹੇ ਸਨ "ਮੇਰਾ ਪੀਰ ਪੈਗੰਬਰ ਅਜ ਆਇਆ ਹੈ : ਮੇਰੇ ਘਰ ਦੇ ਭਾਗ ਵੱਡੇ ਹਨ ਹਜੂਰ ਦੇ ਚਰਨ ਪਏ ਹਨ।" ਖ਼ਾਂ ਸਾਹਿਬ ਨੇ ਸ਼ਰਧਾ ਪੂਰਵਕ ਮਕਾਨ ਦੇ ਇਕੱਲੇ ਇਕੱਲੇ ਕਮਰੇ ਵਿਚ ਸਤਿਗੁਰੂ ਜੀ ਦੇ ਚਰਨ ਪੁਆਏ। ਖ਼ਾਂ ਸਾਹਿਬ ਕਹਿ ਰਹੇ ਸਨ "ਮੈਨੇ ਜਬ ਜਗਹ ਲੀ ਤੋ ਸੋਚਾ ਮਜ਼ਾ ਤਬ ਆਏਗਾ ਜਬ ਮੇਰੇ ਪੀਰ ਯਹਾਂ ਆਏਂਗੇ।"

ਜਦੋਂ ਸਤਿਗੁਰੂ ਜੀ ਤੇ ਖ਼ਾਂ ਸਾਹਿਬ ਇਕਠੇ ਹੋਣ ਤਾਂ ਇਹ ਨਾਜ਼ਕ ਮਿਜ਼ਾਜ ਸ਼ਬਦਾਵਲੀ ਵਿਚ ਬਚਨ ਬਿਲਾਸ ਤਾਂ ਹੁੰਦੇ ਹੀ ਹਨ, ਨਾਲ ਗੀਤ ਸੰਗੀਤ ਵੀ ਹੁੰਦਾ ਹੈ। ਖ਼ਾਂ ਸਾਹਿਬ ਨੇ ਵੀ ਇਸ ਅਵਸਰ ਤੇ ਸਿਤਾਰ ਵਾਦਨ ਕੀਤਾ। ਸਤਿਗੁਰੂ ਜੀ ਨੂੰ ਮੁਖਾਤਬ ਹੋ ਕੇ ਕਹਿਣ ਲਗੇ "ਪੰਦਰਾਂ ਦਿਨ ਹੁਏ ਸਿਤਾਰ ਬਜਾਈ ਨਹੀਂ ਆਜ ਆਪ ਕੀ ਖੁਸ਼ੀ ਕੇ ਲੀਏ ਬਜੇਗੀ। ਰਿਆਜ਼ ਵਿਆਜ਼ ਤੋਂ ਕੁਛ ਨਹੀਂ ਅਬ ਆਪ ਕੇ ਸਾਹਮਣੇ ਹਾਜ਼ਰੀ ਦੇ ਰਹਾ ਹੂੰ .... ਯਹ ਸਭ ਪੀਰ ਔਰ ਮੁਰੀਦ ਕੀ ਬਾਤ ਹੈ। ਆਪ ਕੇ ਹਜ਼ੂਰ ਮੇਂ ਹਾਜ਼ਰੀ ਲਗ ਜਾਏ।" (ਲੰਡਨ ਵਿਚ ਖ਼ਾਂ ਸਾਹਿਬ ਦਾ ਉਪਰੇਸ਼ਨ ਹੋਇਆ ਸੀ ਬਾਦ ਵਿਚ ਸਤਿਗੁਰੂ ਜੀ ਨੂੰ ਕਹਿਣ ਲਗੇ "ਅਬ ਸਭ ਸੇ ਪਹਿਲੇ ਆਪ ਕੇ ਸਾਹਮਣੇ ਬਜਾਊਂਗਾ।")

ਫਿਰ ਸਿਤਾਰ ਦੀਆਂ ਤਾਰਾਂ ਨੂੰ ਖ਼ਾਂ ਸਾਹਿਬ ਦਾ ਸਪਰਸ਼ ਪ੍ਰਾਪਤ ਹੋਇਆ ਜਿਵੇਂ ਸਾਰੀ ਕਾਇਨਾਤ ਹੀ ਠਨਕਾਰੀ ਹੋ ਗਈ। ਸਾਜ਼ ਤੇ ਰਾਗ 'ਸਾਜ਼ਗਿਰੀ' ਦੀਆਂ ਸੁਰਾਂ ਬੰਦਸ਼ਾਂ ਤਾਨਾਂ ਨੇ ਇਕ ਨਵਾਂ ਸੰਸਾਰ ਸਿਰਜ ਦਿਤਾ। ਤਬਲੇ ਤੇ ਸੁਖਵਿੰਦਰ ਸਿੰਘ ਪਿੰਕੀ ਦੀਆਂ ਉਂਗਲਾਂ ਖ਼ਾਂ ਸਾਹਿਬ ਦੇ ਮਨੋਂਵੇਗ ਦੇ ਨਾਲ ਨਾਲ ਚਲ ਰਹੀਆ ਸਨ। ਵਜਦ ਵਿਚ ਆਏ ਖ਼ਾਂ ਸਾਹਿਬ ਸਿਤਾਰ ਵਾਦਨ ਦੇ ਨਾਲ ਮੁਖ ਤੋਂ ਗਾ ਗਾਕੇ ਵੀ ਸਤਿਗੁਰੂ ਜੀ ਨੂੰ ਰਿਝਾ ਰਹੇ ਸਨ। ਇਕ ਨਵਾਂ ਸੰਸਾਰ ਸਿਰਜਿਆ ਜਾ ਰਿਹਾ ਸੀ।

ਅਰਜ਼ ਹੋਈ ਸਤਿਗੁਰੂ ਜੀ ਨੂੰ ਕਿਰਪਾ ਕਰਨ ਦੀ... ਅਤੇ ਸੰਗੀਤ ਦੇ ਇਕ ਮਹਾਨ ਕਲਾਕਾਰ ਅੱਗੇ ਸਤਿਗੁਰੂ ਜੀ ਨੇ ਸੰਗੀਤ ਦੀ ਗੰਗਾ ਵਹਾ ਦਿਤੀ। ਰਾਗ ਬਿਲਾਵਲ, ਸ਼ੁਕਲ ਬਿਲਾਵਲ, ਅਲੱਹੀਆ ਬਿਲਾਵਲ, ਬਿਲਾਵਲ ਦੀ ਪੜਤਾਲ, ਸੂਹੀ, ਕੁੰਭ, ਹਮੀਰ, ਪੀਲੂ, ਮਲ੍ਹਾਰ ਦੇ ਕਈ ਪ੍ਰਕਾਰ, ਬਹਾਰ, ਕੇਦਾਰ, ਗਾਰਾ, ਮਾਲਕੌਂਸ ਅਤੇ ਹੋਰ ਰਾਗਾਂ ਵਿਚ ਬੰਦਸ਼ਾਂ ਦਾ ਇਕ ਅਟੁਟ ਸਿਲਸਲਾ ਚਲਦਾ ਰਿਹਾ। ਸਤਿਗੁਰੂ ਜੀ ਬੰਦਸ਼ ਦੀ ਥੋੜ੍ਹੀ ਜਾਣਕਾਰੀ ਦੇ ਕੇ ਅਗਲੀ ਬੰਦਿਸ਼ ਸ਼ੁਰੂ ਕਰ ਦਿੰਦੇ। ਤਬਲੇ ਤੇ ਪਿੰਕੀ ਅਤੇ ਗਾਇਣ ਵਿਚ ਸਹਿਯੋਗ ਮੋਹਨ ਸਿੰਘ ਸੁਖਦੇਵ ਸਿੰਘ ਅਤੇ ਹਰਬੰਸ ਸਿੰਘ ਘੁੱਲਾ ਦਿੰਦੇ ਰਹੇ—ਕਦੇ ਚਾਰ ਤਾਲ ਦੇ ਧਰੁਪਦ, ਕਦੇ ਧਮਾਰ ਦੇ ਬੋਲ, ਕਦੇ ਝਪ ਤਾਲ, ਕਦੇ ਇਕ ਤਾਲ, ਕਦੇ ਤਿੰਨ ਤਾਲ ਅਤੇ ਕਦੇ ਇਕੋ ਬੰਦਸ਼ ਵਿਚ ਬਦਲਵੇਂ ਤਾਲਾਂ ਵਿਚ ਪੜਤਾਲ। ਖ਼ਾਂ ਸਾਹਿਬ ਗਦਗਦ ਹੋਏ ਬੰਦਸ਼ਾਂ ਤੇ ਝੂਮ ਵੀ ਰਹੇ ਸਨ, ਪ੍ਰਸੰਸਾ ਵੀ ਕਰ ਰਹੇ ਸਨ ਅਤੇ ਬੰਦਸ਼ਾਂ ਨੂੰ ਰਿਕਾਰਡ ਕਰਨ ਲਈ ਬੇਨਤੀ ਵੀ ਕਰ ਰਹੇ ਸਨ। ਸਤਿਗੁਰੂ ਜੀ ਨੇ ਅਲੱਹੀਆ ਬਿਲਾਵਲ ਵਿਚ ਬੰਦਸ਼ ਆਰੰਭੀ, ਜਿਸ ਦੇ ਬੋਲ ਸਨ—"ਸੁਆਮੀ ਤੋਨੂੰ ਉਹ ਦਿਨ ਭੂਲ ਗਏ" ਤਾਂ ਖ਼ਾਂ ਸਾਹਿਬ ਕਹਿਣ ਲੱਗੇ, "ਮੈਨੂੰ ਕੁਝ ਨਹੀਂ ਭੂਲਾ ਸਭ ਯਾਦ ਹੈ"। ਸੂਫ਼ੀ ਮੱਤ ਵਿਚ ਪੀਰਾਂ ਮੁਰਸ਼ਦਾਂ ਨਾਲ ਆਸ਼ਕ ਮਾਸੂਕ ਦੇ ਰਿਸ਼ਤੇ ਦੀ ਪਿੱਠ-ਭੂਮੀ ਵਿਚ ਖ਼ਾਂ ਸਾਹਿਬ ਨੇ ਸ੍ਰੀ ਸਤਿਗੁਰੂ ਜੀ ਨੂੰ ਕਿਹਾ, "ਆਪ ਕੀ ਤੋ ਕਈ ਜਗਹ ਮਾਸ਼ੂਕ ਹੈਂ'...ਏਕ ਯਹਾਂ ਹੈ!" ('ਏਕ ਯਹਾਂ' ਤੋਂ ਭਾਵ ਉਹਨਾਂ ਦੇ ਆਪਣੇ ਆਪ ਤੋਂ ਸੀ) "ਇਸੀ ਜ਼ਰੀਏ ਪੀਰ ਕੇ ਸਾਮਨੇ ਬੈਠੇ ਹੈਂ।"

ਤੇਰੇ ਮਿਲਨ ਦਾ ਚਾਅ ਨੀ ਸਹੀਓ...ਅਬ ਕੋਊ ਕੈਸੇ ਹੋਰੀ ਖੇਲੇ...ਬਰਸਨ ਲਾਗਨ ਲਾਗੀ ਰੇ ਬਦਰੀਆ ਸਾਵਨ

ਕੀ ..ਗਰਜ ਗਰਜ ਘਟਿ ਛਾਈ...ਗਾਵਹੁ ਚਤੁਰਗ ਅੱਤਿ ਹੁ ਨਵੇਲਰੀ . ਜਾ ਜਾ ਰੇ ਕਾਗਾ ਜਾ ਰੇ...ਨਾਹੀ ਪੜਤ ਪੀਆ ਬਿਨ ਚੈਨ—ਆਦਿਕ ਬੰਦਸ਼ਾਂ ਦੇ ਬੋਲਾਂ ਅਤੇ ਕੁਝ ਗੁਰਬਾਣੀ ਦੀਆਂ ਤੁਕਾਂ ਤੇ ਆਧਾਰਤ ਬੰਦਸ਼ਾਂ ਨਾਲ ਸਤਿਗੁਰੂ ਜੀ ਦਾ ਲਚਕੀਲਾ ਗਾਇਨ ਢੰਗ ਸਭ ਕੁਝ ਵਿਸਮਾਦ ਕਰਨ ਵਾਲਾ ਸੀ । ਖ਼ਾਂ ਸਾਹਿਬ ਦਾ ਸਮੁੱਚਾ ਘਰ ਸਰੋਤਿਆਂ ਨਾਲ ਭਰਪੂਰ ਸੀ ਅਤੇ ਇਕ ਇਤਿਹਾਸਕ ਅਤੇ ਯਾਦਗਾਰੀ ਮਹੱਤਵ ਵਾਲੀ ਇਸ ਸਭਾ ਵਿਚ ਅਤਿ ਪ੍ਰਸੰਨ ਮੁਦਰਾ ਵਿਚ ਉਸਤਾਦ ਵਲਾਇਤ ਖ਼ਾਂ ਸਾਹਿਬ ਕਹਿ ਰਹੇ ਸਨ :

"ਜੋ ਸੰਗੀਤ ਨਾਮਧਾਰੀ ਪੰਥ ਮੇਂ ਹੈ ਯਾ ਹਮ ਸੂਫ਼ੀ ਲੋਗੋਂ ਮੇਂ ਹੈ, ਯਹੀ ਏਕ ਜ਼ਰੀਆ ਹੈ ਜਿਸ ਸੇ ਹਮ ਮਾਲਕ ਕੋ ਪਾ ਸਕਤੇ ਹੈਂ । ਗੁਰੂ ਨਾਨਕ ਨੇ ਸੰਗੀਤ ਸੇ ਮਾਲਕ ਕੋ ਪਾਇਆ ਹੈ...

...ਮੇਰੇ ਪਾਸ ਜੋ ਸਾਜ਼ ਹੈਂ, ਵੋਹ ਮੇਰਾ ਖ਼ਜ਼ਾਨਾ ਹੈ । ਵੋਹ ਕਿਸੀ ਮਿਊਜ਼ੀਅਮ ਕੋ ਨਹੀਂ ਦੂੰਗਾ, ਵੋਹ ਭੈਨੀ ਸਾਹਿਬ ਭੇਜੂੰਗਾ ।"

ਖ਼ਾਂ ਸਾਹਿਬ ਦੇ ਨਿਵਾਸ ਅਸਥਾਨ ਦੀ ਹਰਿਆਵਲ ਦੀ ਸਤਿਗੁਰਾਂ ਪ੍ਰਸੰਸਾ ਕੀਤੀ ਤਾਂ ਉਸਤਾਦ ਜੀ ਕਹਿਣ ਲਗੇ, "ਮੇਰੇ ਲੀਏ ਤੋ ਹਰਿਆਵਲ ਆਪ ਜੀ ਕੇ ਆਨੇ ਸੇ ਹੁਈ ਹੈ ।" ਸਤਿਗੁਰੂ ਜੀ ਨੇ ਪਿੰਕੀ ਬਾਰੇ ਜ਼ਿਕਰ ਕੀਤਾ ਕਿ ਇਹ ਹੁਣ ਸਾਡੇ ਕੋਲ ਆ ਗਿਆ ਹੈ, ਤਾਂ ਉਸਤਾਦ ਜੀ ਦਾ ਕਥਨ ਸੀ—"ਸਭ ਕੋ ਆਪ ਕੇ ਪਾਸ ਆਨਾ ਪੜੇਗਾ" । ਅੱਧੀ ਰਾਤ ਬੀਤ ਗਈ ਸੀ, ਸੰਗੀਤ ਗੋਸ਼ਟੀ ਜਾਰੀ ਸੀ ।

(੮)

---

# ਕੂਕਾ ਸ਼ਹੀਦ ਯਾਦਗਾਰ ਕਮੇਟੀ ਦੇ ਅਹਿਮ ਫੈਸਲੇ

ਰਾਜ ਪੱਧਰੀ ਕੂਕਾ ਸ਼ਹੀਦ ਯਾਦਗਾਰ ਕਮੇਟੀ ਦੀ ਮੀਟਿੰਗ ਮਿਤੀ ੧੬-੭-੯੭ ਨੂੰ ਮੁਖ ਮੰਤਰੀ ਪੰਜਾਬ, ਸ: ਪ੍ਰਕਾਸ਼ ਸਿੰਘ ਬਾਦਲ ਜੀ ਦੀ ਪ੍ਰਧਾਨਗੀ ਹੇਠ ਚੰਡੀਗੜ੍ਹ ਵਿਖੇ ਹੋਈ। ਇਸ ਮੀਟਿੰਗ ਵਿਚ ਜੋ ਫੈਸਲੇ ਹੋਏ ਉਸ ਦਾ ਵੇਰਵਾ ਇਸ ਪ੍ਰਕਾਰ ਹੈ :—

ਸੰਚਾਲਕ, ਸੂਚਨਾ ਤੇ ਲੋਕ ਸੰਪਰਕ ਵਿਭਾਗ, ਪੰਜਾਬ ਅਤੇ ਮੈਂਬਰ ਸਕੱਤਰ, ਕੂਕਾ ਸ਼ਹੀਦ ਯਾਦਗਾਰੀ ਕਮੇਟੀ ਨੇ ਕਮੇਟੀ ਨੂੰ ਕੂਕਾ ਸ਼ਹੀਦ ਯਾਦਗਾਰ ਦੇ ਪਿਛੋਕੜ ਅਤੇ ਲਮਕਦੇ ਮਾਮਲਿਆਂ ਬਾਰੇ ਜਾਣਕਾਰੀ ਦਿਤੀ। ਇਸ ਤੋਂ ਬਾਅਦ ਵੱਖ ਵੱਖ ਆਈਟਮਾਂ ਤੇ ਏਜੰਡੇ ਅਨੁਸਾਰ ਵਿਚਾਰ ਕਰਕੇ ਹੇਠਾਂ ਦਰਜ ਅਨੁਸਾਰ ਲਏ ਗਏ :—

### ੧. ਕੂਕਾ ਸ਼ਹੀਦ ਯਾਦਗਾਰੀ ਕਮੇਟੀ ਦਾ ਘੇਰਾ

ਸੰਚਾਲਕ ਜੀ ਨੇ ਇਹ ਨੋਟਿਸ ਵਿਚ ਲਿਆਂਦਾ ਕਿ ਕੂਕਾ ਸ਼ਹੀਦ ਯਾਦਗਾਰੀ ਕਮੇਟੀ ਕੇਵਲ ਮਲੇਰਕੋਟਲਾ ਵਿਖੇ ਸਥਾਪਤ ਕੀਤੇ ਜਾਣ ਵਾਲੇ ਮੈਮੋਰੀਅਲ ਲਈ ਸੰਗਠਿਤ ਕੀਤੀ ਗਈ ਸੀ, ਪਰੰਤੂ ਇਸ ਕਮੇਟੀ ਦੀਆਂ ਪਿਛਲੀਆਂ ਵੱਖ ਵੱਖ ਮੀਟਿੰਗਾਂ ਦੌਰਾਨ ਹੋਰਨਾਂ ਥਾਵਾਂ ਤੇ ਬਣਾਏ ਜਾਣ ਵਾਲੇ ਕੂਕਾ ਮੈਮੋਰੀਅਲਜ਼ ਬਾਰੇ ਵੀ ਵਿਚਾਰ ਵਟਾਂਦਰਾ ਕੀਤਾ ਗਿਆ ਜਿਵੇਂ ਕਿ ਲੁਧਿਆਣਾ, ਰਾਏਕੋਟ ਅਤੇ ਅੰਮ੍ਰਿਤਸਰ, ਸ੍ਰੀ ਭੈਣੀ ਸਾਹਿਬ, ਰਾਈਆਂ ਆਦਿ ਵਿਖੇ ਜਿਥੇ ਕੂਕੇ ਸਿੰਘਾਂ ਨੇ ਹਿੰਦੁਸਤਾਨ ਦੀ ਆਜ਼ਾਦੀ ਲਈ ਬੇਮਿਸਾਲ ਕੁਰਬਾਨੀਆਂ ਦਿਤੀਆਂ।

ਮੁਖ ਮੰਤਰੀ, ਪੰਜਾਬ ਜੀ ਨੇ ਇਸ ਮੀਟਿੰਗ ਵਿਚ ਉਪਰੋਕਤ ਥਾਵਾਂ ਤੇ ਯਾਦਗਾਰਾਂ ਉਸਾਰਨ ਲਈ ਪਹਿਲੀਆਂ ਮੀਟਿੰਗਾਂ ਵਿਚ ਲਏ ਗਏ ਫੈਸਲਿਆਂ ਤੇ ਸਹਿਮਤੀ ਪ੍ਰਗਟਾਈ।

### ੨. ਲੁਧਿਆਣਾ ਵਿਖੇ ਕੂਕਾ ਸ਼ਹੀਦੀ ਯਾਦਗਾਰ ਲਈ ਪਹੁੰਚ ਸੜਕ

ਲੁਧਿਆਣਾ ਵਿਖੇ ਕੂਕਾ ਸ਼ਹੀਦ ਯਾਦਗਾਰ ਲਈ ਪਹੁੰਚ ਸੜਕ ਅਤੇ ਇਸ ਸੜਕ ਤੇ ਲਾਇਟਾਂ ਅਤੇ ਥਰਮਜ਼ ਬਨਾਉਣ ਬਾਰੇ ਸ: ਇਕਬਾਲ ਸਿੰਘ, ਕਮਿਸ਼ਨਰ, ਨਗਰ ਨਿਗਮ, ਲੁਧਿਆਣਾ ਨੇ ਵਿਸ਼ਵਾਸ਼ ਦਿਵਾਇਆ ਕਿ ਇਹ ਸਾਰਾ ਕੰਮ ੩੦-੯-੯੭ ਤਕ ਮੁਕੰਮਲ ਕਰ ਲਿਆ ਜਾਵੇਗਾ।

### ੩. ਸੇਲਜ਼ ਟੈਕਸ ਤੋਂ ਛੋਟ

ਸ੍ਰੀ ਸੀ. ਐਲ. ਬੈਂਸ, ਵਿਤ ਕਮਿਸ਼ਨਰ, ਐਕਸਾਈਜ਼ ਅਤੇ ਟੈਕਸਟੇਸ਼ਨ ਨੇ ਮੀਟਿੰਗ ਵਿਚ ਦਸਿਆ ਕਿ ਮੌਜੂਦਾ ਪਾਲਿਸੀ ਅਨੁਸਾਰ ਇਟਾਂ ਦੀ ਖਰੀਦ ਤੇ ਸੇਲ ਟੈਕਸ ਦੀ ਛੋਟ ਨਹੀਂ ਦਿਤੀ ਜਾ ਸਕਦੀ। ਕਮੇਟੀ ਨੇ ਇਸ ਤੇ ਸਹਿਮਤੀ ਪ੍ਰਗਟਾਈ।

ਜਿਥੋਂ ਤਕ ਐਲਮੀਨੀਅਮ ਦੀਆਂ ਵਸਤੂਆਂ ਦੀ ਖਰੀਦ ਤੇ ਸੇਲਜ਼ ਟੈਕਸ ਵਿਚ ਛੋਟ ਦੇਣ ਦਾ ਸਵਾਲ ਹੈ, ਕਮੇਟੀ ਨੇ ਕੂਕਾ ਸ਼ਹੀਦ ਯਾਦਗਾਰ ਟਰਸਟ ਨੂੰ ਕਿਹਾ ਕਿ ਉਹ ਵਰਕਅਪ ਕਰਕੇ ਇਹ ਦੱਸਣ ਦੀ ਖੇਚਲ ਕਰਨ ਕਿ ਕੁਲ ਕਿੰਨੀ ਰਕਮ ਦੇ ਐਲਮੀਨੀਅਮ ਤੇ ਸੇਲਜ਼ ਟੈਕਸ ਦੀ ਛੋਟ ਲੋੜੀਂਦੀ ਹੈ।

### ੪. ਅੰਮ੍ਰਿਤਸਰ ਵਿਖੇ ਕੂਕਾ ਸ਼ਹੀਦ ਯਾਦਗਾਰ ਦੇ ਮਾਡਲ ਦੇ ਡਿਜ਼ਾਇਨ ਬਾਰੇ

ਮੁਖ ਆਰਕੀਟੈਕਟ ਪੰਜਾਬ ਅੰਮ੍ਰਿਤਸਰ ਵਿਖੇ ਕੂਕਾ ਸ਼ਹੀਦ ਯਾਦਗਾਰ ਦੇ ਡਿਜ਼ਾਇਨ ਦਾ ਮਾਡਲ ਕੂਕਾ ਸ਼ਹੀਦ ਯਾਦਗਾਰ ਕਮੇਟੀ ਦੀ ਅਗਲੀ ਮੀਟਿੰਗ ਵਿਚ ਪੇਸ਼ ਕਰਨਗੇ। ਇਹ ਫੈਸਲਾ ਵੀ ਲਿਆ ਗਿਆ ਹੁਣ ਸਿਰਫ ਇਹ ਕੰਮ ਮੁਖ ਆਰਕੀਟੈਕਟ ਪੰਜਾਬ ਹੀ ਕਰਨਗੇ। ਵਿਭਾਗ ਦੇ ਜੋ ੩% ਸਰਵਿਸ ਚਾਰਜ ਹਨ ਉਸ ਤੇ ਛੋਟ ਦੇਣ ਦਾ ਫੈਸਲਾ ਕੀਤਾ ਗਿਆ ਜਿਸ ਤਰ੍ਹਾਂ ਮਲੇਰਕੋਟਲੇ ਵਿਖੇ ਬਣ ਰਹੀ ਯਾਦਗਾਰ ਤੇ ਪਹਿਲਾਂ ਦਿਤੀ ਜਾ ਚੁਕੀ ਹੈ।

### ੫. ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਨੂੰ ਇਤਿਹਾਸਕ ਪਿੰਡ ਘੋਸ਼ਿਤ ਕਰਨ ਬਾਰੇ

ਮੀਟਿੰਗ ਵਿਚ ਇਹ ਵੀ ਫੈਸਲਾ ਲਿਆ ਗਿਆ ਕਿ ਸਭਿਆਚਾਰਕ ਮਾਮਲੇ ਵਿਭਾਗ ਪੰਜਾਬ, ਅਜਿਹੇ ਸਾਰੇ ਮਾਮਲਿਆਂ ਨੂੰ ਇਕੱਠੇ ਹੀ ਵਿਚਾਰਨ ਲਈ ਪੇਸ਼ ਕਰੇਗਾ ਅਤੇ ਸਾਰੇ ਧਰਮਾਂ ਨਾਲ ਸਬੰਧਤ ਥਾਵਾਂ ਨੂੰ ਇਤਿਹਾਸਕ ਸ਼ਹਿਰ/ਨਗਰ/ਪਿੰਡ ਘੋਸ਼ਿਤ ਕਰਨ ਦਾ ਫੈਸਲਾ, ਸਮਰਥ

ਅਥਾਰਟੀ ਕੋਲੋਂ ਪ੍ਰਾਪਤ ਕਰਕੇ ਸੂਚਿਤ ਕਰੇਗਾ।

### ੬. ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਨੂੰ ਪਵਿੱਤਰ ਪਿੰਡ ਘੋਸ਼ਿਤ ਕਰਨ ਬਾਰੇ

ਸ੍ਰੀ ਜੀ. ਪੀ. ਐਸ. ਸਾਹੀ, ਪ੍ਰਮੁਖ ਸਕੱਤਰ (ਗ੍ਰਹਿ) ਨੇ ਇਸ ਮਾਮਲੇ ਤੇ ਵਿਸਤਾਰ ਨਾਲ ਵਿਚਾਰ ਕਰਨ ਅਤੇ ਰਾਈਆਂ ਤੇ ਸ੍ਰੀ ਭੈਣੀ ਸਾਹਿਬ ਨੂੰ ਤਮਾਕੂ, ਮੀਟ, ਸ਼ਰਾਬ ਅਤੇ ਨਸ਼ੀਲੇ ਪਦਾਰਥ ਆਦਿ ਤੋਂ ਮੁਕਤ ਪਿੰਡ ਘੋਸ਼ਿਤ ਕਰਨ ਬਾਰੇ ਅਗਲੇਰੀ ਕਾਰਵਾਈ ਕਰਨ ਦਾ ਭਰੋਸਾ ਕਮੇਟੀ ਨੂੰ ਦਿਵਾਇਆ। ਪਵਿੱਤਰ ਪਿੰਡ ਦੁਬਾਰਾ ਘੋਸ਼ਿਤ ਕਰਨ ਦਾ ਫੈਸਲਾ ਲਿਆ ਗਿਆ। ਵਿਤ ਕਮਿਸ਼ਨਰ, ਐਕਸਾਈਜ਼ ਅਤੇ ਟੈਕਸੇਸ਼ਨ ਨੇ ਸ੍ਰੀ ਭੈਣੀ ਸਾਹਿਬ ਦੀ ਤਰ੍ਹਾਂ ਪਿੰਡ ਰਾਈਆਂ ਨੂੰ ਵੀ ਸ਼ਰਾਬ ਰਹਿਤ ਘੋਸ਼ਿਤ ਕਰਨ ਲਈ ਕਾਰਵਾਈ ਕਰਨ ਦਾ ਭਰੋਸਾ ਦਿਵਾਇਆ।

### ੭. ਪੰਜਾਬ ਰਾਜ ਸਿਖਿਆ ਬੋਰਡ ਵਲੋਂ ਪ੍ਰਕਾਸ਼ਤ ਪਾਠ ਪੁਸਤਕਾਂ

ਪੰਜਾਬ ਰਾਜ ਸਿਖਿਆ ਬੋਰਡ ਦੇ ਚੇਅਰਮੈਨ ਸ. ਮੁਖਤਿਆਰ ਸਿੰਘ ਨੇ ਭਰੋਸਾ ਦਿਵਾਇਆ ਕਿ ਤੀਜੀ, ਚੌਥੀ ਤੋਂ ਲੈਕੇ ਗਿਆਰਵੀਂ ਅਤੇ ਬਾਰ੍ਹਵੀਂ ਜਮਾਤ ਦੀਆਂ ਪੁਸਤਕਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਅਤੇ ਕੂਕਾ ਲਹਿਰ ਤੇ ਇਕ ਅਧਿਆਇ ਸ਼ਾਮਲ ਕਰ ਲਿਆ ਜਾਵੇਗਾ। ਇਹ ਅਧਿਆਇ ਪੰਜਾਬੀ, ਹਿੰਦੀ ਅਤੇ ਅਗਰੇਜ਼ੀ ਦੀਆਂ ਪਾਠ ਪੁਸਤਕਾਂ ਵਿਚ ਸ਼ਾਮਲ ਕਰਨ ਦਾ ਫੈਸਲਾ ਲਿਆ ਗਿਆ। ਬੋਰਡ ਦੇ ਐਕਸਪਰਟ ਵਜੋਂ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਤੇ ਸ਼ਾਮਲ ਕੀਤੇ ਜਾਣ ਵਾਲੇ ਅਧਿਆਇ ਨੂੰ ਛਾਪਣ ਤੋਂ ਪਹਿਲਾਂ ਕੂਕਾ ਸ਼ਹੀਦ ਯਾਦਗਾਰ ਟਰਸਟ ਨੂੰ ਵਿਖਾ ਲਿਆ ਜਾਵੇਗਾ।

### ੮. ਗ੍ਰਾਂਟ-ਇਨ ਏਡ

ਕੂਕਾ ਸ਼ਹੀਦ ਯਾਦਗਾਰ ਟਰੱਸਟ ਦੇ ਟਰੱਸਟੀ ਸ੍ਰੀ ਸੁਰਿੰਦਰ ਸਿੰਘ ਨਾਮਧਾਰੀ ਨੇ ਸਾਲ ੧੯੯੭-੯੮ ਵਿਚ ੨੫ ਲੱਖ ਰੁਪਏ ਦੀ ਗ੍ਰਾਂਟ ਟਰੱਸਟ ਨੂੰ ਭਾਰਤ ਸਰਕਾਰ ਵਲੋਂ ਦੇਣ ਵਜੋਂ ਮੁਖ ਮੰਤਰੀ ਜੀ ਦਾ ਧੰਨਵਾਦ ਕੀਤਾ। ਟਰੱਸਟ ਨੂੰ ਸਮੇਂ ਸਮੇਂ ਤੇ ਪੰਜਾਬ ਸਰਕਾਰ ਅਤੇ ਭਾਰਤ ਸਰਕਾਰ ਵਲੋਂ ਦਿਤੀ ਗਈ ਗ੍ਰਾਂਟ ਲਈ ਵੀ ਉਨ੍ਹਾਂ ਮੁਖ ਮੰਤਰੀ ਜੀ ਦਾ ਧੰਨਵਾਦ ਕੀਤਾ। ਸ੍ਰੀ ਸੁਰਿੰਦਰ ਸਿੰਘ ਨਾਮਧਾਰੀ ਜੀ ਨੇ ਦਸਿਆ ਕਿ ਹੁਣ ਤਕ ਪੰਜਾਬ ਸਰਕਾਰ ਵਲੋਂ ੫੦ ਲੱਖ ਅਤੇ ਭਾਰਤ ਸਰਕਾਰ ਵਲੋਂ ੫੦ ਲੱਖ (ਕੁਲ ਇਕ ਕਰੋੜ) ਦੀ ਸਹਾਇਤਾ ਪਰਾਪਤ ਹੋਈ ਹੈ ਅਤੇ ਕੂਕਾ ਸ਼ਹੀਦੀ ਯਾਦਗਾਰ ਟਰੱਸਟ ਹੁਣ ਤਕ ਕੁਲ ੨ ਕਰੋੜ ਰੁਪੈ ਤੋਂ ਵੱਧ ਦਾ ਖਰਚ ਮਲੇਰਕੋਟਲੇ ਬਣ ਰਹੇ ਸਮਾਰਕ ਤੇ ਕਰ ਚੁਕਾ ਹੈ। ਇਸ ਤੇ ਕਮੇਟੀ ਨੇ ਟਰੱਸਟ ਦੇ ਕੰਮ ਦੀ ਸ਼ਲਾਘਾ ਕੀਤੀ ਅਤੇ ਸਮੇਂ ਸਮੇਂ ਸਿਰ ਗਰਾਂਟ ਦੇਣ ਹਿਤ ਵਿਚਾਰਨ ਦਾ ਭਰੋਸਾ ਦਿਵਾਇਆ।

### ੯. ਮਲੇਰਕੋਟਲਾ ਯਾਦਗਾਰ ਲਈ ਸੀਵਰੇਜ ਤੇ ਪਾਣੀ ਸਹੂਲਤ

ਮੀਟਿੰਗ ਵਿਚ ਇਹ ਫੈਸਲਾ ਲਿਆ ਗਿਆ ਕਿ ਮਲੇਰਕੋਟਲਾ ਵਿਖੇ ਕੂਕਾ ਸ਼ਹੀਦ ਯਾਦਗਾਰ ਨੂੰ ਸੀਵਰੇਜ ਅਤੇ ਪਾਣੀ ਦੀ ਸਪਲਾਈ ਦੇ ਕੁਨੈਕਸ਼ਨ ਜਲਦੀ ਦੇ ਦਿਤੇ ਜਾਣਗੇ, ਇਸ ਤੇ ਵਿਭਾਗੀ ਚਾਰਜਿਜ਼ ਜਿਹੜੇ ੫.੭ ਲੱਖ ਰੁਪਏ ਦੇ ਸਨ ਤੋਂ ਵੀ ਕੂਕਾ ਸ਼ਹੀਦ ਯਾਦਗਾਰੀ ਟਰੱਸਟ ਨੂੰ ਛੋਟ ਦਿਤੀ ਜਾਵੇ।

### ੧੦. ਮਲੇਰਕੋਟਲਾ ਵਿਖੇ ਕੂਕਾ ਸ਼ਹੀਦ ਯਾਦਗਾਰ ਨੂੰ ਜਾਂਦੀ ਪਹੁੰਚ ਸੜਕ ਤੇ ਥਰਮਜ ਅਤੇ ਬਿਜਲੀ ਦੀਆਂ ਲਾਈਟਾਂ ਲਾਉਣ ਬਾਰੇ

ਡਿਪਟੀ ਕਮਿਸ਼ਨਰ, ਸੰਗਰੂਰ ਨੇ ਕਮੇਟੀ ਦੀ ਮੀਟਿੰਗ ਵਿਚ ਵੱਖ ਵੱਖ ਵਿਭਾਗਾਂ ਦੇ ਇਨ੍ਹਾ ਕੰਮਾਂ ਤੇ (ਪਹੁੰਚ ਸੜਕ, ਉਸ ਤੇ ਬਿਜਲੀ ਦੀਆਂ ਲਾਇਟਾਂ ਲਾਉਣ ਅਤੇ ਥਰਮਜ ਬਨਾਉਣ ਅਤੇ ਹੋਰ ਵਾਧੂ ਸੀਵਰੇਜ ਪਾਉਣ ਉਤੇ) ਆਉਣ ਵਾਲੇ ਖਰਚ ਦਾ ਅਨੁਮਾਨ ੨੮ ਲੱਖ ਰੁਪਏ ਦਸਿਆ। ਕੂਕਾ ਸ਼ਹੀਦ ਯਾਦਗਾਰ ਟਰੱਸਟ ਦੇ ਨੁਮਾਇੰਦੇ ਸ੍ਰੀ ਸੁਰਿੰਦਰ ਸਿੰਘ ਨਾਮਧਾਰੀ ਨੇ ਕਮੇਟੀ ਨੂੰ ਜਾਣੂ ਕਰਵਾਇਆ ਕਿ ਜੇਕਰ ਇਹ ਕੰਮ ਪ੍ਰਾਈਵੇਟ ਅਦਾਰੇ ਤੋਂ ਕਰਾਇਆ ਜਾਵੇ ਤਾਂ ਉਸ ਉਪਰ ਖਰਚ ਘਟ ਆਵੇਗਾ। ਇਸ ਗਲ ਨੂੰ ਮੱਦੇ-ਨਜ਼ਰ ਰਖਦੇ ਹੋਏ ਮੁਖ ਮੰਤਰੀ ਜੀ ਨੇ ਕਿਹਾ ਕਿ ਵਿਤ ਵਿਭਾਗ ਕੂਕਾ ਸ਼ਹੀਦ ਟਰਸਟ ਨੂੰ ਡੀ. ਸੀ. ਸੰਗਰੂਰ ਰਾਹੀਂ ਇਹ ਸਾਰੇ ਕੰਮ ਕਰਾਉਣ ਲਈ ੨੦ ਲਖ ਰੁਪਏ ਦੇਵੇ ਤਾਂ ਜੋ ਸਾਰਾ ਕੰਮ ਟਰਸਟ ਦੀ ਤਸੱਲੀ ਮੁਤਾਬਕ ਹੋ ਸਕੇ। ਟਰਸਟ ਇਹ ਸਾਰੇ ਕੰਮ ਆਪਣੀ ਪੱਧਰ ਤੇ ਪੂਰੇ ਕਰਵਾਕੇ ਸੂਚਿਤ ਕਰੇਗਾ ਅਤੇ ਜਿਹੜੇ ਕੰਮ ਪਹਿਲਾਂ ਚਲ ਰਹੇ ਹਨ ਜਿਸ ਤਰ੍ਹਾਂ ਕਿ ਸੜਕ

(ਪੀ.ਡਬਲਯੂ.ਡੀ.) ਸੀਵਰੇਜ ਆਦਿ ਉਨ੍ਹਾਂ ਵਿਚ ਜੋ ਵੀ ਰਕਮ ਸਬੰਧਤ ਮਹਿਕਮੇ ਕੋਲ ਬਚੀ ਹੋਈ ਹੈ, ਉਸ ਬਾਰੇ ਅਗਲੀ ਮੀਟਿੰਗ ਵਿਚ ਡੀ.ਸੀ. ਸੰਗਰੂਰ ਜਾਣਕਾਰੀ ਦੇਣਗੇ।

**੧੧. ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਰਾਖਵੀਂ ਛੁਟੀ ਕਰਨ ਬਾਰੇ**

ਕੇਮੇਟੀ ਨੇ ਇਹ ਫੇਸਲਾ ਲਿਆ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ (ਜਿਹੜਾ ਕਿ ਹਰ ਸਾਲ ਬਸੰਤ ਪੰਚਮੀ ਵਾਲੇ ਦਿਨ ਆਉਂਦਾ ਹੈ) ਦੇ ਦਿਹਾੜੇ ਤੇ ਰਾਖਵੀਂ ਛੁਟੀ ਵਜੋਂ ਬਸੰਤ ਪੰਚਮੀ ਦੇ ਨਾਲ ਪੰਜਾਬ ਸਰਕਾਰ ਦੇ ਕੇਲੰਡਰਾਂ, ਡਾਇਰੀਆਂ ਅਤੇ ਹੋਰ ਸਬੰਧਤ ਦਸਤਾਵੇਜ਼ਾਂ ਤੇ ਸ੍ਰੀ ਪ੍ਰਕਾਸ਼ ਦਿਵਸ ਸ੍ਰੀ ਸਤਿਗੁਰੂ ਰਾਮ ਸਿੰਘ ਵੀ ਲਿਖ ਦਿਤਾ ਜਾਵੇ।

**੧੨. ਰਾਏਕੋਟ (ਲੁਧਿਆਣਾ) ਵਿਖੇ ਟਰੱਸਟ ਨੂੰ ਜ਼ਮੀਨ ਤਬਦੀਲ ਕਰਨ ਬਾਰੇ**

ਮੀਟਿੰਗ ਵਿਚ ਇਹ ਫੈਸਲਾ ਲਿਆ ਗਿਆ ਕਿ ਰਾਏਕੋਟ ਵਿਖੇ ਕੂਕਾ ਸ਼ਹੀਦ ਯਾਦਗਾਰ ਟਰਸਟ ਨੂੰ ਯਾਦਗਾਰ ਉਸਾਰਨ ਲਈ ਜ਼ਮੀਨ ਇਕ ਰੁਪਏ ਦੀ ਟੋਕਨ ਕੀਮਤ ਤੇ ਟਰਾਂਸਫਰ ਕਰ ਦਿਤੀ ਜਾਵੇ। ਇਸ ਸਬੰਧ ਵਿਚ ਨਗਰ ਕੌਂਸਲ, ਰਾਏਕੋਟ ਜਗ੍ਹਾ ਦੀ ਕੁਲ ਪੈਮਾਇਸ਼ ਕਰਕੇ ਡੀ.ਸੀ. ਲੁਧਿਆਣਾ ਟਰਸਟ ਦੇ ਨਾਂ ਜ਼ਮੀਨ ਟਰਾਂਸਫਰ ਕਰੇ। ਕੁਲੈਕਟਰ ਰੇਟ ਅਨੁਸਾਰ ਜੋ ਕੀਮਤ ਤਕਰੀਬਨ ੧੯ ਲਖ ਰੁਪਏ ਬਣਦੀ ਹੈ, ਇਸ ਤੇ ਮੁਖ ਮੰਤਰੀ ਜੀ ਨੇ ਆਦੇਸ਼ ਦਿਤਾ ਕਿ ਇਹ ਰਕਮ ਵਿਤ ਵਿਭਾਗ, ਨਗਰਪਾਲਿਕਾ ਰਾਏਕੋਟ ਨੂੰ ਦੇਵੇ।

**੧੩, ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ ਅਤੇ (ਮਲੇਰਕੋਟਲਾ) ਦੇ ਸ਼ਹੀਦੀ ਦਿਨਾਂ ਨੂੰ ਰਾਜ ਪੱਧਰ ਤੇ ਮਨਾਉਣ ਬਾਰੇ**

ਕਮੇਟੀ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ (ਜਿਹੜਾ ਕਿ ਹਰ ਸਾਲ ਬਸੰਤ ਪੰਚਮੀ ਵਾਲੇ ਦਿਨ ਆਉਂਦਾ ਹੈ) ਨੂੰ ਪਿੰਡ ਰਾਈਆਂ (ਲੁਧਿਆਣਾ) ਅਤੇ ਕੂਕਾ ਸ਼ਹੀਦੀ ਦਿਵਸ ਨੂੰ ਮਲੇਰਕੋਟਲਾ ਵਿਖੇ (ਜਿਹੜਾ ਕਿ ਹਰ ਸਾਲ ੧੭-੧੮ ਜਨਵਰੀ ਨੂੰ ਆਉਂਦਾ ਹੈ) ਦੇ ਦਿਨਾਂ ਨੂੰ ਰਾਜ ਪੱਧਰ ਤੇ ਮਨਾਉਣ ਦਾ ਫੈਸਲਾ ਲਿਆ। ਮੁਖ ਮੰਤਰੀ ਜੀ ਨੇ ਆਦੇਸ਼ ਦਿਤਾ ਕਿ ਇਹ ਦਿਨ ਕੌਮੀ ਪੱਧਰ ਤੇ ਵੀ ਮਨਾਇਆ ਜਾਣਾ ਚਾਹੀਦਾ ਹੈ।

**ਸ੍ਰੀ ਸੁਰਿੰਦਰ ਸਿੰਘ ਨਾਮਧਾਰੀ ਵਲੋਂ ਏਜੰਡੇ ਤੋਂ ਇਲਾਵਾ ਪ੍ਰਧਾਨ ਜੀ ਦੀ ਆਗਿਆ ਨਾਲ ਉਠਾਏ ਗਏ ਹੇਠ ਲਿਖੇ ਨੁਕਤਿਆਂ ਤੇ ਵਿਚਾਰ ਵਟਾਂਦਰਾ ਕਰਕੇ ਲਏ ਗਏ ਫੈਸਲੇ -**

(ੳ) ਭਾਰਤ ਦੀ ਸੁਤੰਤਰਤਾ ਦੀ ੫੦ਵੀਂ ਵਰ੍ਹੇ ਗੰਢ ਮਨਾਉਣ ਬਾਰੇ ਕਮੇਟੀ ਨੇ ਇਹ ਫੈਸਲਾ ਕੀਤਾ ਕਿ ਸ੍ਰੀ ਭੈਣੀ ਸਾਹਿਬ ਅਤੇ ਮਲੇਰਕੋਟਲਾ ਵਿਖੇ ਵੱਡੇ ਪੱਧਰ ਦੇ ਦੋ ਸਮਾਗਮ ਕੀਤੇ ਜਾਣਗੇ। ਇਨ੍ਹਾਂ ਸਮਾਗਮਾਂ ਦਾ ਆਯੋਜਨ ਟਰੱਸਟ ਕਰੇਗਾ। ਸ੍ਰੀ ਸੁਰਿੰਦਰ ਸਿੰਘ ਨਾਮਧਾਰੀ ਵਲੋਂ ਸੁਝਾਵ ਦਿਤਾ ਗਿਆ ਕਿ ਇਹਨਾਂ ਸਮਾਗਮਾਂ ਲਈ ਮੁੱਖ ਮੰਤਰੀ ਜੀ ਪ੍ਰਧਾਨ ਮੰਤਰੀ ਜੀ ਨੂੰ ਸ਼ਾਮਲ ਹੋਣ ਲਈ ਬੇਨਤੀ ਕਰਨਗੇ।

**(ਅ) ਪੰਜਾਬ ਦੀ ਕਿਸੇ ਵੀ ਯੂਨੀਵਰਸਿਟੀ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਚੇਅਰ ਸਥਾਪਿਤ ਕਰਨ ਬਾਰੇ**

ਸਤਿਗੁਰੂ ਰਾਮ ਸਿੰਘ ਜੀ ਦੀ ਚੇਅਰ ਪੰਜਾਬ ਦੀ ਕਿਸੇ ਇਕ ਯੂਨੀਵਰਸਿਟੀ ਵਿਚ ਸਥਾਪਿਤ ਕਰਨ ਲਈ ਪ੍ਰਮੁਖ ਸਕੱਤਰ, ਉਚੇਰੀ ਸਿਖਿਆ ਪੰਜਾਬ, ਪੰਜਾਬ ਦੀਆਂ ਸਾਰੀਆਂ ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰਾਂ ਦੀ ਮੀਟਿੰਗ ਜਲਦ ਬੁਲਾ ਕੇ. ਆਪਣੀਆਂ ਸਿਫਾਰਸ਼ਾਂ ਮੁਖ ਮੰਤਰੀ, ਪੰਜਾਬ ਨੂੰ ਭੇਜਣਗੇ ਤਾਂ ਇਸ ਬਾਰੇ ਫੈਸਲਾ ਲਿਆ ਜਾ ਸਕੇ।

**(ੲ) ਮਲੇਰਕੋਟਲਾ ਵਿਖੇ ਕੂਕਾ ਸ਼ਹੀਦ ਯਾਦਗਾਰ ਲਾਇਬਰੇਰੀ ਨੂੰ ਮੁਫਤ ਕਿਤਾਬਾਂ ਦੇਣ ਬਾਰ**

ਮਲੇਰਕੋਟਲਾ ਵਿਖੇ ਉਸਾਰੇ ਗਏ ਮੈਮੋਰੀਅਲ ਵਿਚ ਸਥਾਪਤ ਕੀਤੀ ਗਈ ਲਾਇਬਰੇਰੀ ਲਈ ਮੁਫਤ ਕਿਤਾਬਾਂ ਮੁਹੱਈਆ ਕਰਨ ਬਾਰੇ ਵਿਚਾਰ ਵਟਾਂਦਰਾ ਹੋਇਆ ਅਤੇ ਇਹ ਫੈਸਲਾ ਲਿਆ ਗਿਆ ਕਿ ਸਿਖਿਆ ਵਿਭਾਗ (ਸਕੂਲ), ਕਲਚਰਲ ਵਿਭਾਗ ਅਤੇ ਭਾਸ਼ਾ ਵਿਭਾਗ, ਪੰਜਾਬ ਇਸ ਲਾਇਬਰੇਰੀ ਨੂੰ ਮੁਫਤ ਕਿਤਾਬਾਂ ਸਪਲਾਈ ਕਰਨਗੇ। ਇਹ ਫੈਸਲਾ ਵੀ ਲਿਆ ਗਿਆ ਕਿ ਮੁਖ ਮੰਤਰੀ ਜੀ ਭਾਰਤ ਸਰਕਾਰ ਦੇ ਕਲਚਰਲ ਵਿਭਾਗ ਨੂੰ ਭਾਰਤ ਸਰਕਾਰ ਨੇ ਜਿਹੜੀਆਂ ਪੁਸਤਕਾਂ ਛਾਪੀਆਂ ਹਨ, ਉਨ੍ਹਾਂ ਨੂੰ ਯਾਦਗਾਰੀ

ਲਾਇਬ੍ਰੇਰੀ, ਮਲੇਰਕੋਟਲਾ ਨੂੰ ਮੁਫਤ ਦੇਣ ਲਈ ਲਿਖਣਗੇ ਕਿਉਂਕਿ ਇਹ ਨੈਸ਼ਨਲ ਪੱਧਰ ਦੀ ਯਾਦਗਾਰ ਹੈ। ਇਨ੍ਹਾਂ ਕਿਤਾਬਾਂ ਦੇ ਰਖ-ਰਖਾਵ ਅਤੇ ਮਿਊਜ਼ੀਅਮ ਲਈ ਮੁਖ ਆਰਕੀਟੈਕਟ, ਪੰਜਾਬ ਇਕ ਢੁਕਵਾਂ ਡਿਜ਼ਾਇਨ ਅਤੇ ਪਲੈਨਿੰਗ ਤਿਆਰ ਕਰਕੇ ਜਲਦ ਟਰੱਸਟ ਨੂੰ ਦੇਣਗੇ ।

**(ਸ) ਪੰਜਾਬ ਦੇ ਮਿਊਜ਼ੀਅਮਾਂ ਅਤੇ ਆਰਟ-ਗੈਲਰੀਆਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਫੋਟੋ ਲਾਉਣ ਬਾਰੇ**

ਮੀਟਿੰਗ ਵਿਚ ਇਹ ਫੈਸਲਾ ਲਿਆ ਗਿਆ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਫੋਟੋ ਅਤੇ ਨਾਮਧਾਰੀ ਸ਼ਹੀਦਾਂ ਦੀ ਇਕ-ਇਕ ਫੋਟੋ ਪੰਜਾਬ ਦੇ ਮਿਊਜ਼ੀਅਮਾਂ ਅਤੇ ਆਰਟ-ਗੈਲਰੀਆਂ ਵਿਚ ਲਗਵਾਉਣ ਲਈ ਸਭਿਆਚਾਰਕ ਮਾਮਲੇ ਵਿਭਾਗ ਇਸ ਤੇ ਯੋਗ ਕਾਰਵਾਈ ਕਰੇਗਾ ਅਤੇ ਉਹ ਵਿਭਾਗ ਇਸ ਸਬੰਧ ਵਿਚ ਹੋਈ ਪ੍ਰਗਤੀ ਦੀ ਜਾਣਕਾਰੀ ਕਮੇਟੀ ਦੀ ਅਗਲੀ ਮੀਟਿੰਗ ਵਿਚ ਦੇਵੇਗਾ ।

**(ਹ) ਕੂਕਾ ਸ਼ਹੀਦ ਯਾਦਗਾਰ ਸਮਾਰਕ ਮਲੇਰ-ਕੋਟਲਾਂ ਨੂੰ ਤਿੰਨ ਤੋਪਾਂ ਦੇਣ ਬਾਰੇ**

ਪ੍ਰਮੁਖ ਸਕੱਤਰ (ਗ੍ਰਹਿ) ਨੇ ਮੀਟਿੰਗ ਵਿਚ ਵਿਸ਼ਵਾਸ ਦਿਵਾਇਆ ਕਿ ਉਹ ਪੰਜਾਬ ਪੁਲਿਸ ਅਤੇ ਡਿਫੈਂਸ ਮਹਿਕਮੇ ਨੂੰ ਤਿੰਨ ਤੋਪਾਂ ਪ੍ਰਤੀਕ ਦੇ ਤੌਰ ਤੇ ਕੂਕਾ ਸ਼ਹੀਦ ਯਾਦਗਾਰ ਮੈਮੋਰੀਅਲ ਨੂੰ ਦਿਵਾਉਣ ਲਈ ਪਹੁੰਚ ਕਰੇਗਾ। ਕਮੇਟੀ ਨੇ ਮੀਟਿੰਗ ਵਿਚ ਇਹ ਫੈਸਲਾ ਵੀ ਲਿਆ ਕਿ ਪੰਜਾਬ ਸਰਕਾਰ ਭਾਰਤ ਸਰਕਾਰ ਨੂੰ ਤੋਪਾਂ ਮੁਫਤ ਦੇਣ ਲਈ ਪਹੁੰਚ ਕਰੇਗੀ। ਇਸ ਸਬੰਧ ਵਿਚ ਹੋਈ ਪ੍ਰਗਤੀ ਤੋਂ ਪ੍ਰਮੁਖ ਸਕੱਤਰ (ਗ੍ਰਹਿ) ਕਮੇਟੀ ਨੂੰ ਅਗਲੀ ਮੀਟਿੰਗ ਵਿਚ ਜਾਣੂ ਕਰਾਉਣਗੇ ।

**(ਕ) ਕੂਕਾ ਸ਼ਹੀਦ ਯਾਦਗਾਰ ਸਮਾਰਕ ਮਲੇਰਕੋਟਲਾ ਦੇ ਆਲੇ ਦੁਆਲੇ ਨੂੰ ਸੁਰਖਿਅਤ ਰਖਣ ਬਾਰੇ**

ਮੀਟਿੰਗ ਵਿਚ ਦਸਿਆ ਗਿਆ ਕਿ ਮਲੇਰਕੋਟਲਾ ਵਿਖੇ ਸਥਾਪਿਤ ਕੂਕਾ ਸ਼ਹੀਦ ਯਾਦਗਾਰ ਸਮਾਰਕ ਦੇ ਤਿੰਨ ਪਾਸੇ ਪਹਿਲਾਂ ਹੀ ਸੁਰਖਿਅਤ ਹਨ ਕੇਵਲ ਇਕ ਸੜਕ ਵਾਲਾ ਪਾਸਾ ਅਜਿਹਾ ਹੈ ਜਿਥੇ ਇਹ ਖਦਸ਼ਾ ਹੈ ਕਿ ਇਹ ਕਿਸੇ ਸਮੇਂ ਵੀ ਆਬਾਦ ਹੋ ਸਕਦਾ ਹੈ, ਜਿਹੜਾ ਯਾਦਗਾਰ ਦੇ ਮੌਜੂਦਾ ਢਾਂਚੇ ਤੇ ਅਸਰ ਪਾ ਸਕਦਾ ਹੈ। ਇਸ ਲਈ ਇਹ ਫੈਸਲਾ ਲਿਆ ਗਿਆ ਕਿ ਡੀ. ਸੀ. ਸੰਗਰੂਰ ਮੌਕੇ ਤੇ ਜਾ ਕੇ ਹਰ ਪਹਿਲੂ ਤੇ ਵਿਚਾਰ ਕਰਨ ਉਪਰੰਤ ਕਾਰਵਾਈ ਕਰਕੇ ਰਿਪੋਰਟ ਅਗਲੀ ਮੀਟਿੰਗ ਵਿਚ ਪੇਸ਼ ਕਰਨਗੇ ।

(ਖ) ਮੀਟਿੰਗ ਵਿਚ ਫੈਸਲਾ ਲਿਆ ਗਿਆ ਕਿ ਮੁਖ ਮੰਤਰੀ ਜੀ ਨੇ ਮਲੇਰਕੋਟਲੇ ਸਮਾਰਕ ਦੇ ਨਾਲ ਲਗਦੀ ਡਿਫੈਂਸ ਮਹਿਕਮੇ ਦੀ ੬ ਏਕੜ ਥਾਂ ਟਰੱਸਟ ਨੂੰ ਪਹਿਲਾਂ ਦੀ ਤਰ੍ਹਾਂ ਇਕ ਰੁਪਏ ਦੀ ਲੀਜ਼ ਤੇ ਦੇਣ ਲਈ ਸਿਫਾਰਸ਼ ਕਰਨ ਹਿਤ ਹਮਦਰਦੀ ਨਾਲ ਵਿਚਾਰ ਕਰਨਗੇ ਅਤੇ ਜੇਕਰ ਯੋਗ ਸਮਝਿਆ ਗਿਆ ਤਾਂ ਇਸ ਬਾਰੇ ਮੁਖ ਮੰਤਰੀ ਜੀ, ਪ੍ਰਧਾਨ ਮੰਤਰੀ ਜੀ ਨੂੰ ਲਿਖਣਗੇ ।

(ਗ) ਕਲਚਰਲ ਵਿਭਾਗ (ਭਾਰਤ ਸਰਕਾਰ) ਹਰ ਸਾਲ ਨੈਸ਼ਨਲ ਮੈਮੋਰੀਅਲਾਂ ਨੂੰ ਉਸ ਦੀ ਮੇਨਟੀਨੈਂਸ ਵਾਸਤੇ ਗ੍ਰਾਂਟ ਦਿੰਦਾ ਹੈ। ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਵਾਸਤੇ ਵੀ ਮੈਨਟੀਨੈਂਸ ਗਰਾਂਟ ਦੇਣ ਲਈ ਸਭਿਆਚਾਰਕ ਮਾਮਲੇ ਵਿਭਾਗ ਪੰਜਾਬ, ਮੁਖ ਮੰਤਰੀ ਜੀ ਨੂੰ ਕੇਸ ਪੇਸ਼ ਕਰਨਗੇ ਤਾਂ ਕਿ ਉਹ ਸਬੰਧਤ ਮੰਤਰੀ, ਕੇਂਦਰ ਸਰਕਾਰ ਜਾਂ ਪ੍ਰਧਾਨ ਮੰਤ੍ਰੀ ਜੀ ਨੂੰ ਬੇਨਤੀ ਕਰ ਸਕਣ।

(ਘ) ਮੀਟਿੰਗ ਵਿਚ ਫੈਸਲਾ ਲਿਆ ਗਿਆ ਕਿ ਲੁਧਿਆਣਾ ਰੇਲਵੇ ਸਟੇਸ਼ਨ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਬਾਰੇ ਹਿਸਟਰੀ ਬੋਰਡ ਲਗਾਇਆ ਜਾਵੇ। ਇਸ ਬਾਰੇ ਮੁਖ ਮੰਤਰੀ ਜੀ ਰੇਲਵੇ ਮੰਤਰੀ ਜੀ ਨੂੰ ਬੇਨਤੀ ਕਰਨਗੇ ।

(ਙ) ਮੀਟਿੰਗ ਵਿਚ ਫੈਸਲਾ ਲਿਆ ਗਿਆ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਮਲੇਰਕੋਟਲੇ ਕੂਕੇ ਸ਼ਹੀਦਾਂ ਦੀ ਤਸਵੀਰ ਪੰਜਾਬ ਵਿਧਾਨ ਸਭਾ ਵਿਚ ਲਗਾਉਣ ਲਈ ਮੁਖ ਮੰਤਰੀ ਜੀ ਪੰਜਾਬ ਵਿਧਾਨ ਸਭਾ ਦੇ ਸਪੀਕਰ ਨੂੰ ਵਿਚਾਰ-ਵਟਾਂਦਰਾ ਕਰਨ ਲਈ ਪਹੁੰਚ ਕਰਨਗੇ ।

(ਚ) ਮੀਟਿੰਗ ਵਿਚ ਫੈਸਲਾ ਲਿਆ ਗਿਆ ਕਿ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ੧੮੭੨ ਵਿਚ ਜਲਾਵਤਨ ਕੀਤਾ ਗਿਆ ਤਾਂ ਉਨ੍ਹਾਂ ਨੂੰ ਬਰ੍ਹਮਾ ਦੇਸ਼, ਰੰਗੂਨ, ਮਰਗੋਈ ਵਿਚ ਰਖਿਆ ਗਿਆ ਸੀ! ਭਾਰਤ ਸਰਕਾਰ ਇਨ੍ਹਾਂ ਵਿਦੇਸ਼ੀ ਸਰਕਾਰਾਂ ਨਾਲ ਸੰਪਰਕ ਕਰਕੇ ਪਤਾ ਕਰੇ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਥੇ ਰਖਿਆ ਗਿਆ ਸੀ ? ਕੀ ਉਨ੍ਹਾਂ ਦੀ ਕੋਈ ਨਿਸ਼ਾਨੀ ਹੈ ? ਅਤੇ ਹੋਰ ਸਾਰੇ ਤੱਥ ਪਤਾ ਕੀਤੇ ਜਾਣ। ਫਿਰ ਬਰ੍ਹਮਾ ਵਿਚ ਜਾ ਕੇ ਉਸ ਥਾਂ ਤੇ ਉਨ੍ਹਾਂ ਦੀ

ਯਾਦ ਵਿਚ ਸਮਾਰੋਹ ਕੀਤਾ ਜਾਵੇ । ਪੰਜਾਬ ਤੋਂ ਸਕਾਲਰ ਭੇਜੇ ਜਾਣ ਤਾਂ ਕਿ ਉਹ ਇਨ੍ਹਾਂ ਦੇਸ਼ਾਂ ਵਿਚ ਜਾ ਕੇ ਖੋਜ ਕਰ ਸਕਣ । ਇਸ ਬਾਰੇ ਮੁਖ ਮੰਤਰੀ ਜੀ ਪ੍ਰਧਾਨ ਮੰਤਰੀ ਜੀ ਜਾਂ ਵਿਦੇਸ਼ੀ ਵਿਭਾਗ ਮੰਤਰੀ ਨੂੰ ਬੇਨਤੀ ਪੱਤਰ ਭੇਜਣਗੇ ।

(ਛ) ਸ੍ਰੀ ਸੁਰਿੰਦਰ ਸਿੰਘ ਨਾਮਧਾਰੀ ਨੇ ਮੁਖ ਮੰਤਰੀ ਨੂੰ ਰਾਏਕੋਟ ਵਿਖੇ ਹੋਏ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਸਾਲਾਨਾ ਸਮਾਗਮ ਵਿਚ ਸ਼ਾਮਲ ਹੋਣ ਲਈ ਸੱਦਾ ਪੱਤਰ ਦਿਤਾ ਅਤੇ ਅਗਸਤ ੧੬ ਤੋਂ ੨੦ ਅਗਸਤ ੧੯੯੭ ਵਿਚਕਾਰ ਤਾਰੀਖ ਦੇਣ ਲਈ ਬੇਨਤੀ ਕੀਤੀ । ਮੁਖ ਮੰਤਰੀ ਜੀ ਨੇ ਇਹ ਬੇਨਤੀ ਪ੍ਰਵਾਨ ਕਰ ਲਈ ।

### ੨੫-੭-੧੯੯੫ ਨੂੰ ਕੂਕਾ ਸ਼ਹੀਦ ਯਾਦਗਾਰ ਕਮੇਟੀ ਦੀ ਮੀਟਿੰਗ ਵਿਚ ਲਏ ਗਏ ਫੈਸਲਿਆਂ ਦੇ ਰੀਵੀਊ ਤੇ ਹੋਏ ਫੈਸਲੇ :—

੧. ਲੁਧਿਆਣਾ ਵਿਖੇ ਏਅਰ-ਕੰਡੀਸ਼ਨਰ ਆਡੀਟੋਰੀਅਮ ਉਸਾਰਨ ਬਾਰੇ—ਮੀਟਿੰਗ ਵਿਚ ਕਮੇਟੀ ਨੇ ਇਹ ਫੈਸਲਾ ਲਿਆ ਕਿ ਲੁਧਿਆਣਾ ਵਿਖੇ ਸੈਂਟਰਲ ਜੇਲ੍ਹ ਦੇ ਨਾਲ ਕੂਕਾ ਸ਼ਹੀਦ ਯਾਦਗਾਰ ਵਿਖੇ ਵਾਤਾਨਕੂਲ ਆਡੀਟੋਰੀਅਮ ਉਸਾਰਨ ਲਈ (ਤਿੰਨ ਏਕੜ ਥਾਂ ਲੋੜੀਂਦੀ ਹੈ ਅਤੇ ਇਹ ਥਾਂ ਇੰਪਰੂਵਮੈਂਟ ਟਰਸਟ ਲੁਧਿਆਣਾ ਦੀ ਹੈ) ਮੁਖ ਮੰਤਰੀ ਪੰਜਾਬ ਜਗ੍ਹਾ ਦਾ ਨਿਰੀਖਣ ਕਰਨ ਤੋਂ ਬਾਅਦ ਫੈਸਲਾ ਲੈਣਗੇ । ਮੁਖ ਮੰਤਰੀ ਵਲੋਂ ਇਹ ਆਦੇਸ਼ ਵੀ ਦਿਤਾ ਗਿਆ ਕਿ ੦.੭੮ ਏਕੜ ਜਗ੍ਹਾ ਪਹਿਲੇ ਫੈਸਲੇ ਮੁਤਾਬਿਕ ਇਕ ਰੁਪਏ ਦੀ ਟੋਕਨ ਕੀਮਤ ਤੇ ਕੂਕਾ ਸ਼ਹੀਦ ਯਾਦਗਾਰ ਟਰਸਟ ਨੂੰ ਜਲਦ ਤਬਦੀਲ ਕਰ ਦਿਤੀ ਜਾਵੇ ।

੨. ਅੰਮ੍ਰਿਤਸਰ ਵਿਖੇ ਗੁਰੂ ਤੇਗ ਬਹਾਦਰ ਹਸਪਤਾਲ ਕੋਲ ਬਿਜਲੀ ਬੋਰਡ ਵਲੋਂ ੧੦ ਮਰਲੇ ਥਾਂ ਟਰਸਟ ਨੂੰ ਤਬਦੀਲ ਕਰਨ ਬਾਰੇ—ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਦੇ ਕੋਲ ੧੦ ਮਰਲੇ ਥਾਂ ਜਿਥੇ ਬਿਜਲੀ ਬੋਰਡ ਦਾ ਸਬ-ਸਟੇਸ਼ਨ ਬਣਿਆ ਹੋਇਆ ਹੈ, ਨੂੰ ਸ਼ਿਫਟ ਕਰਕੇ ਕੂਕਾ ਸ਼ਹੀਦ ਯਾਦਗਾਰ ਟਰਸਟ ਨੂੰ ਜਲਦ ਜ਼ਮੀਨ ਦੇਣ ਬਾਰੇ ਪੰਜਾਬ ਰਾਜ ਬਿਜਲੀ ਬੋਰਡ ਦੇ ਚੇਅਰਮੈਨ ਸ੍ਰੀ ਜੇ. ਐਸ. ਗਿੱਲ ਨੇ ਕਮੇਟੀ ਨੂੰ ਵਿਸ਼ਵਾਸ ਦੁਆਇਆ । ਗੁਰੂ ਤੇਗ ਬਹਾਦਰ ਹਸਪਤਾਲ ਅੰਮ੍ਰਿਤਸਰ ਵਿਖੇ ਕੁਲ ਜਿੰਨੀ ਟਰਸਟ ਨੂੰ ਦਿਤੀ ਜਾਣੀ ਸੀ, ਉਸ ਬਾਰੇ ਜਾਣਕਾਰੀ ਲੈ ਕੇ ਜੇਕਰ ੧੦ ਮਰਲੇ ਥਾਂ ਘੱਟ ਮਿਲੀ ਹੋਵੇ ਤਾਂ ਬਿਜਲੀ ਬੋਰਡ ਅਜੇਹਾ ਕਰੇਗਾ ।

ਮੁਖ ਮੰਤਰੀ ਜੀ ਨੇ ਸਬੰਧਤ ਅਧਿਕਾਰੀਆਂ ਨੂੰ ਫੈਸਲਿਆਂ ਨੂੰ ਲਾਗੂ ਕਰਨ ਲਈ ਕਿਹਾ । ਇਹ ਮੀਟਿੰਗ ਮੁਖ ਮੰਤਰੀ ਜੀ ਨੂੰ ਧੰਨਵਾਦ ਦੇ ਨਾਲ ਸੰਪੰਨ ਹੋਈ ।

(੮)

## ਸ੍ਰੀ ਭੈਣੀ ਸਾਹਿਬ ਰਾਈਆਂ ਵਿਕਾਸ ਬੋਰਡ ਦੀ ਮੀਟਿੰਗ

ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਵਿਕਾਸ ਬੋਰਡ ਦੀ ਮਿਤੀ ੨੬-੭-੯੭ ਨੂੰ ਮੁਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਹੋਈ । ਮੀਟਿੰਗ ਵਿਚ ਏਜੰਡੇ ਅਨੁਸਾਰ ਹੇਠ ਲਿਖੀਆਂ ਆਈਟਮਾਂ ਤੇ ਵਿਸਥਾਰ ਪੂਰਵਕ ਵਿਚਾਰ-ਵਟਾਂਦਰਾ ਕੀਤਾ ਗਿਆ ਅਤੇ ਫੈਸਲੇ ਕੀਤੇ ਗਏ ।

(੧) ਖੇਡਾਂ ਦਾ ਟਰੈਕ ਅਤੇ ਬਹੁ ਪੱਖੀ ਹਾਲ ਬਨਾਉਣ ਬਾਰੇ :—

ਮੀਟਿੰਗ ਵਿਚ ਫੈਸਲਾ ਕੀਤਾ ਗਿਆ ਕਿ ੨੫ ਲੱਖ ਰੁਪਏ ਦੀ ਰਾਸ਼ੀ ਨਾਮਧਾਰੀ ਸੰਸਥਾ ਨੂੰ ਦਿਤੀ ਜਾਵੇ । ਮੀਟਿੰਗ ਵਿਚ ਨਾਮਧਾਰੀ ਹਾਕੀ ਟੀਮ ਦੀ ਸ਼ਲਾਘਾ ਕੀਤੀ ਅਤੇ ਫੈਸਲਾ ਕੀਤਾ ਕਿ ਹਾਕੀ ਬੈਡਮਿੰਟਨ ਅਥਲੈਟਿਕ ਖੇਡਾਂ ਦੇ ਕੋਚ ਖੇਡ ਵਿਭਾਗ ਵਲੋਂ ਸ੍ਰੀ ਭੈਣੀ ਸਾਹਿਬ ਨੂੰ ਦਿਤੇ ਜਾਣ । ਸਪੋਰਟਸ ਅਕੈਡਮੀ ਕਾਇਮ ਕਰਨ ਦਾ ਵੀ ਫੈਸਲਾ ਕੀਤਾ । ਖੇਡ ਵਿਭਾਗ ਇਸ ਦੀ ਯੋਜਨਾ ਬਣਾਏ ।

(੨) ਪਿੰਡ ਭੈਣੀ ਸਾਹਿਬ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਬਾਰੇ :—

ਪੰਚਾਇਤੀ ਰਾਜ ਵਿਭਾਗ ਵਲੋਂ ਦਸਿਆ ਗਿਆ ਕਿ ਪਿੰਡ ਭੈਣੀ ਸਾਹਿਬ ਅਤੇ ਰਾਈਆਂ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਲਈ ੩.੯੬ ਲੱਖ ਰੁਪਏ ਦਾ ਤਖਮੀਨਾ ਤਿਆਰ ਕੀਤਾ ਗਿਆ ਹੈ । ਇਹ ਫੈਸਲਾ ਕੀਤਾ ਗਿਆ ਹੈ ਕਿ ਇਹ ਫੰਡਜ਼ ਜ਼ਿਲਾ ਪਲੈਨਿੰਗ ਬੋਰਡ ਵਲੋਂ ਸਮੇਂ ਸਮੇਂ ਸਿਰ ਦਿਤੇ ਜਾਣਗੇ ਅਤੇ ਉਸ ਅਨੁਸਾਰ ਕੰਮ ਪੂਰਾ ਕੀਤਾ ਜਾਵੇਗਾ ।

(੩) ਪਿੰਡ ਭੈਣੀ ਸਾਹਿਬ ਅਤੇ ਰਾਈਆਂ ਦੀਆਂ ਗਲੀਆਂ ਵਿਚ ਲਾਈਟਾਂ ਲਾਉਣ ਸਬੰਧੀ :—

ਬਿਜਲੀ ਬੋਰਡ ਵਿਭਾਗ ਵਲੋਂ ਸੂਚਿਤ ਕੀਤਾ ਗਿਆ ਹੈ ਕਿ ਭੈਣੀ ਸਾਹਿਬ ਵਿਖੇ ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ੪੫.੭੫ ਲੱਖ ਰੁਪਏ ਅਤੇ ਰਾਈਆਂ ਵਿਖੇ ਇਸ ਕੰਮ ਲਈ ੧੫.੨੪ ਲੱਖ ਰੁਪਏ ਦਾ ਤਖਮੀਨਾ ਤਿਆਰ ਕੀਤਾ ਗਿਆ ਹੈ। ਫੈਸਲਾ ਕੀਤਾ ਗਿਆ ਹੈ ਕਿ ਇਹ ਫੰਡਜ਼ ਜ਼ਿਲ੍ਹਾ ਪਲੈਨਿੰਗ ਬੋਰਡ ਵਲੋਂ ਮੁਹੱਈਆ ਕੀਤੇ ਜਾਣਗੇ ਅਤੇ ਕੰਮ ਨੂੰ ਨੇਪਰੇ ਚਾੜ੍ਹਿਆ ਜਾਵੇਗਾ।

(੪) ਪਿੰਡ ਭੈਣੀ ਸਾਹਿਬ ਨੂੰ ਮਿਲਾਉਂਦੀਆਂ ੩ ਸੜਕਾਂ ਪੱਕੀਆਂ ਕਰਨ ਬਾਰੇ :—

ਇਹ ਸੂਚਿਤ ਕੀਤਾ ਗਿਆ ਹੈ ਕਿ ਪਿੰਡ ਭੈਣੀ ਸਾਹਿਬ ਅਤੇ ਉਪਲਾਂ ਤਕ ਭੈਣੀ ਸਾਹਿਬ ਤੋਂ ਲਾਟੋਂ ਦਾਨਾਂ ਅਤੇ ਭੈਣੀ ਸਾਹਿਬ ਤੋਂ ਕੋਟ ਗੰਗੂ ਰਾਇ ਤੱਕ ਦੀਆਂ ਬਣਨ ਵਾਲੀਆਂ ਤਿੰਨ ਲਿੰਕ ਸੜਕਾਂ ਜਿੰਨ੍ਹਾਂ ਦੀ ਕੁਲ ਲਾਗਤ ੪੫ ਲੱਖ ਰੁਪਏ ਹੈ, ਵਿਚੋਂ ਡਿਵੈਲਪਮੈਂਟ ਬੋਰਡ ਵਲੋਂ ੫੦% ਫੰਡਜ਼ ਜ਼ਿਲੇ ਨੂੰ ਰੀਲੀਜ਼ ਕਰ ਦਿਤੇ ਗਏ ਹਨ। ਅਧੂਰਾ ਕੰਮ ਪੂਰਾ ਕਰਨ ਲਈ ਪੇਂਡੂ ਵਿਕਾਸ ਬੋਰਡ, ਪੰਜਾਬ ਰਹਿੰਦੀ ਹੋਰ ੫੦ ਫੀਸਦੀ ਰਾਸ਼ੀ ਰੀਲੀਜ਼ ਕਰੇਗਾ ਤਾਂ ਕਿ ਬਾਕੀ ਦਾ ਅਧੂਰਾ ਕੰਮ ਮੁਕੰਮਲ ਕੀਤਾ ਜਾ ਸਕੇ।

(੫) ਅਨੁਸੂਚਿਤ ਜਾਤੀਆਂ ਦੇ ਮਕਾਨ ਪੱਕੇ ਕਰਨ ਬਾਰੇ :—

ਡਿਪਟੀ ਕਮਿਸ਼ਨਰ, ਲੁਧਿਆਣਾ ਨੇ ਦਸਿਆ ਕਿ ਦੋਬਾਰਾ ਏ. ਡੀ. ਸੀ. (ਡੀ) ਦੀ ਡਿਊਟੀ ਲਾਈ ਹੈ ਕਿ ਉਹ ਦੇਖਣ ਅਤੇ ਜਿਨ੍ਹਾਂ ਘਰਾਂ ਵਿਚ ਫਲੱਸ਼ ਨਹੀਂ ਹਨ, ਉਹ ਭੀ ਲਗਾਈਆਂ ਜਾਣ।

(੬) ਪਿੰਡ ਭੈਣੀ ਸਾਹਿਬ ਦੇ ਸੀਨੀਅਰ ਸੈਕੰਡਰੀ ਸਕੂਲ ਵਿਚ ਵਾਧੂ ਕਮਰਿਆਂ ਦੀ ਉਸਾਰੀ ਸਬੰਧੀ :—

ਪੰਚਾਇਤੀ ਰਾਜ ਵਿਭਾਗ ਵਲੋਂ ਸੂਚਿਤ ਕੀਤਾ ਗਿਆ ਕਿ ਪਿੰਡ ਭੈਣੀ ਸਾਹਿਬ ਦੇ ਸੀਨੀਅਰ ਸੈਕੰਡਰੀ ਸਕੂਲ ਵਿਚ ਲੋੜ ਅਨੁਸਾਰ ਵਾਧੂ ਕਮਰਿਆਂ ਦੀ ਉਸਾਰੀ ਕਰਨ ਲਈ ੨੦.੪੫ ਲੱਖ ਰੁਪਏ ਤਖਮੀਨਾ ਤਿਆਰ ਕੀਤਾ ਗਿਆ ਹੈ। ਸਰਦਾਰ ਜਗਜੀਤ ਸਿੰਘ ਦਰਦ ਮਾਨਯੋਗ ਮੈਂਬਰ ਪਾਰਲੀਮੈਂਟ ਵਲੋਂ ਇਸ ਸਕੀਮ ਅਧੀਨ ੨.੦੦ ਲੱਖ ਰੁਪਏ ਜਾਰੀ ਕੀਤੇ ਗਏ ਹਨ। ਇਹ ਫੈਸਲਾ ਕੀਤਾ ਗਿਆ ਕਿ ਬਾਕੀ ਬਚਦੇ ਫੰਡਜ਼ ਸਿਖਿਆ ਵਿਭਾਗ ਵਲੋਂ ਇਸ ਕੰਮ ਨੂੰ ਪੂਰਾ ਕਰਨ ਲਈ ਜਾਰੀ ਕੀਤੇ ਜਾਣਗੇ।

(੭) ਪਿੰਡ ਭੈਣੀ ਸਾਹਿਬ ਵਿਖੇ ਆਯੁਰਵੈਦਿਕ ਡਿਸਪੈਂਸਰੀ ਖੋਲ੍ਹਣ ਸਬੰਧੀ :—

ਜ਼ਿਲਾ ਪ੍ਰਬੰਧਕ ਵਲੋਂ ਪਿੰਡ ਭੈਣੀ ਸਾਹਿਬ ਵਿਖੇ ਆਯੁਰਵੈਦਿਕ ਡਿਸਪੈਂਸਰੀ ਦਾ ਕੇਸ ਡਾਇਰੈਕਟਰ ਆਯੁਰ-ਵੈਦਿਕ ਯੂਨਾਨੀ ਵਿਭਾਗ, ਪੰਜਾਬ. ਚੰਡੀਗੜ੍ਹ ਨੂੰ ਭੇਜਿਆ ਜਾ ਚੁਕਾ ਹੈ। ਆਯੂਰਵੈਦਿਕ ਵਿਭਾਗ ਵਲੋਂ ਅੱਗੇਂ ਕਾਰਵਾਈ ਕੀਤੀ ਜਾਣੀ ਹੈ।

(੮) ਪਿੰਡ ਭੈਣੀ ਸਾਹਿਬ ਵਿਖੇ ਕਮਿਊਨਿਟੀ ਸੈਂਟਰ ਬਨਾਉਣ ਸਬੰਧੀ :—

ਪੰਚਾਇਤੀ ਰਾਜ ਵਿਭਾਗ ਵਲੋਂ ਇਹ ਸੂਚਿਤ ਕੀਤਾ ਗਿਆ ਕਿ ਭੈਣੀ ਸਾਹਿਬ ਵਿਖੇ ਕਮਿਊਨਿਟੀ ਸੈਂਟਰ ਦੀ ਉਸਾਰੀ ਲਈ ਤਖਮੀਨਾ ਤਿਆਰ ਕੀਤਾ ਗਿਆ ਹੈ। ਫੈਸਲਾ ਹੋਇਆ ਕਿ ਇਸ ਆਈਟਮ ਨੂੰ ਅਜੇ ਲੰਬਿਤ ਰੱਖ ਲਿਆ ਜਾਵੇ ਕਿਉਂਕਿ ਸਰਕਾਰ ਵਲੋਂ ਅਜੇ ਫੰਡਜ਼ ਉਪਲਭੱਧ ਨਹੀਂ ਹਨ।

(੯) ਵਾਟਰ ਸਪਲਾਈ ਅਤੇ ਸੀਵਰੇਜ਼ :—

ਮੀਟਿੰਗ ਵਿਚ ਸੂਚਿਤ ਕੀਤਾ ਗਿਆ ਹੈ ਕਿ ਪਿੰਡ ਭੈਣੀ ਸਾਹਿਬ ਵਿਖੇ ਪਾਣੀ ਦੀ ਸੁਵਿਧਾ ਉਪਲਭੱਧ ਕਰਵਾਈ ਜਾ ਚੁਕੀ ਹੈ ਜਦੋਂ ਕਿ ਵਾਟਰ ਸਪਲਾਈ ਸਕੀਮ ਰਾਈਆਂ ਦੀ ਕੁਲ ਅਨੁਮਾਨਤ ਲਾਗਤ ੨੬.੫੭ ਲੱਖ ਰੁਪਏ ਵਿਚੋਂ ਹੁਣ ਤਕ ੮੦ ਲੱਖ ਰੁਪਏ ਜਾਰੀ ਕੀਤੇ ਜਾ ਚੁਕੇ ਹਨ ਅਤੇ ਡਿਸਟ੍ਰੀਬਿਊਸ਼ਨ ਦਾ ਕੰਮ ਹੋ ਚੁਕਾ ਨੈ। ਫੈਸਲਾ ਹੋਇਆ ਕਿ ਬਾਕੀ ਰਾਸ਼ੀ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਲੁਧਿਆਣਾ ਵਲੋਂ ਸਾਲ ੧੯੯੭-੯੮ ਦੇ ਮਿਲਣ ਵਾਲੇ ਪਲੈਨ ਫੰਡਜ਼ ਵਿਚੋਂ ਜਾਰੀ ਕੀਤੀ ਜਾਵੇਗੀ।

ਸ੍ਰੀ ਭੈਣੀ ਸਾਹਿਬ ਵਿਖੇ ਸੀਵਰੇਜ਼ ਪਾਉਣ ਦਾ ਫੈਸਲਾ ਕੀਤਾ ਗਿਆ। ਮਹਿਕਮੇ ਵਲੋਂ ੩੨ ਲਖ ਰੁਪਏ ਦਾ ਐਸਟੀ-ਮੇਟ ਦਿਤਾ ਗਿਆ। ਪਿੰਡ ਰਾਈਆਂ ਦਾ ਸੀਵਰੇਜ਼ ਦਾ ਕੰਮ ਅਜੇ ਲੰਬਿਤ ਰਖਿਆ ਜਾਵੇ। ਮੁਖ ਮੰਤਰੀ ਜੀ ਨੇ ਵਿੱਤ-ਮੰਤਰੀ ਜੀ ਨੂੰ ਇਹ ਫੰਡ ਰੀਲੀਜ਼ ਕਰਨ ਲਈ ਕਿਹਾ। ਜਿਸ ਤੇ ਵਿੱਤ ਮੰਤਰੀ ਚੀ ਨੇ ਭਰੋਸਾ ਦਿਵਾਇਆ ਕਿ ਉਹ ਜ਼ਲਦੀ ਲੋੜੀਂਦੀ ਕਾਰਵਾਈ ਕਰਨਗੇ।

(੧੦) ਪਾਲੀਟੈਕਨਿਕ ਖੋਲ੍ਹਣ ਬਾਰੇ :—

ਤਕਨੀਕੀ ਸਿਖਿਆ ਵਿਭਾਗ ਵਲੋਂ ਸੂਚਿਤ ਕੀਤਾ ਗਿਆ ਕਿ ਲੁਧਿਆਣੇ ਵਿਚ ਪਹਿਲਾਂ ਹੀ ਮੌਜੂਦਾ ਸੰਸਥਾਵਾਂ ਦੀ ਸਥਿਤੀ ਦੇਖਦੇ ਹੋਏ ਬਹੁ-ਤਕਨੀਕੀ ਸੰਸਥਾ ਖੋਲਣੀ ਸੰਭਵ ਨਹੀਂ ਹੈ। ਇਸ ਲਈ ਆਈਟਮ ਨੂੰ ਏਜੰਡੇ ਵਿਚ ਡਰਾਪ ਕਰਨ ਦਾ ਫੈਸਲਾ ਕੀਤਾ ਗਿਆ। ਇਹ ਭੀ ਫੈਸਲਾ ਕੀਤਾ ਗਿਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਨਾਮ ਤੇ ਕਿਸੇ ਮੈਡੀਕਲ/ਇੰਜੀਨੀਅਰਿੰਗ ਕਾਲਜ ਦਾ ਜਾਂ ਹੋਰ ਵੱਡੀ ਸੰਸਥਾ ਦੇ ਨਾਮ ਰਖਿਆ ਜਾਵੇਗਾ।

(੧੧) ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਮੈਮੋਰੀਅਲ ਅਤੇ ਮਿਊਜ਼ੀਅਮ ਬਣਾਉਣ ਸਬੰਧੀ :—

ਮੀਟਿੰਗ ਵਿਚ ਸੂਚਿਤ ਕੀਤਾ ਗਿਆ ਕਿ ਮਿਤੀ ੧[illegible]-[illegible]-੯੪ ਦੀ ਮੀਟਿੰਗ ਦੇ ਹੋਏ ਫੈਸਲੇ ਅਨੁਸਾਰ ਸਭਿਆਚਾਰਕ ਮਾਮਲੇ ਵਿਭਾਗ ਪੰਜਾਬ ਵਲੋਂ ਇਸ ਮੱਦ ਤੋਂ ਅੱਗੇ ਕਾਰਵਾਈ ਕੀਤੀ ਜਾਣੀ ਸੀ। ਫੈਸਲਾ ਹੋਇਆ ਕਿ ਪਹਿਲਾਂ ਗਠਿਤ ਕੀਤੀ ਕਮੇਟੀ ਇਸ ਸਬੰਧ ਵਿਚ ਮੀਟਿੰਗ ਕਰਕੇ ਯੋਗ ਫੈਸਲਾ ਸ਼ੀਘਰ ਕਰੇ ਅਤੇ ਅਗਲੀ ਮੀਟਿੰਗ ਵਿਚ ਸਭਿਆਚਾਰਕ ਵਿਭਾਗ ਵਲੋਂ ਰਿਪੋਰਟ ਪੇਸ਼ ਕੀਤੀ ਜਾਵੇ।

(੧੨) ਪਿੰਡ ਭੈਣੀ ਸਾਹਿਬ ਅਤੇ ਰਾਈਆਂ ਨੂੰ ਪਵਿਤਰ ਘੋਸ਼ਿਤ ਕਰਨ ਬਾਰੇ :—

ਇਸ ਮੱਦ ਤੇ ਗ੍ਰਹਿ ਅਤੇ ਨਿਆਂ ਵਿਭਾਗ ਵਲੋਂ ਅਜੇ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ। ਫੈਸਲਾ ਕੀਤਾ ਗਿਆ ਕਿ ਇਸ ਬਾਰੇ ਗ੍ਰਹਿ ਅਤੇ ਆਬਕਾਰੀ ਅਤੇ ਕਰ ਵਿਭਾਗ ਇਸ ਸਬੰਧ ਵਿਚ ਤੁਰੰਤ ਰਿਪੋਰਟ ਪੇਸ਼ ਕਰਨਗੇ।

(੧੩) ਚੰਡੀਗੜ੍ਹ ਰੋਡ ਤੇ ਟੀ ਜੰਕਸ਼ਨ ਨੂੰ ਫੋਰਲੇਨ ਬਨਾਉਣ ਬਾਰੇ :—

ਮੀਟੰਗ ਵਿਚ ਸੂਚਿਤ ਕੀਤਾ ਗਿਆ ਕਿ ਭੈਣੀ ਸਾਹਿਬ ਅਤੇ ਰਾਈਆਂ ਵਿਕਾਸ ਬੋਰਡ ਦੀ ਹੋਈ ਮੀਟਿੰਗ ਦੀ ਕਾਰਵਾਈ ਅਨੁਸਾਰ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਵਲੋਂ ੯.੭੦ ਲਖ ਰੁਪਏ ਦੀ ਰਕਮ ਖਰਚ ਕਰਕੇ ਸੜਕ ਨੂੰ ਚੌੜਾ ਕਰ ਦਿਤਾ ਗਿਆ ਹੈ। ਪਰੰਤੂ ਫੋਰਲੇਨ ਦੀ ਤਜਵੀਜ਼ ਦੀ ਮਨਜ਼ੂਰੀ ਮਿਲ ਜਾਣ ਕਾਰਨ ਇਸ ਟੀ ਜੰਕਸ਼ਨ ਨੂੰ ਫੋਰਲੇਨ ਦੀ ਤਜਵੀਜ਼ ਵਿਚ ਹੀ ਸ਼ਾਮਲ ਕਰਕੇ ਲਾਗੂ ਕੀਤਾ ਜਾਵੇ।

(੧੪) ਸਰਕਾਰੀ ਪ੍ਰਾਇਮਰੀ/ਮਿਡਲ/ਸੀਨੀਅਰ ਸੈਕੰਡਰੀ ਸਕੂਲ ਵਿਚ ਅਧਿਆਪਕ ਲਾਉਣ ਸਬੰਧੀ :—

ਇਸ ਸਬੰਧ ਵਿਚ ਫੈਸਲਾ ਕੀਤਾ ਗਿਆ ਕਿ ਸਕੱਤਰ ਸਿਖਿਆ ਵਿਭਾਗ ਤੁਰੰਤ ਕਾਰਵਾਈ ਕਰਨਗੇ।

(੧੫) ਪਸ਼ੂ ਡਿਸਪੈਂਸਰੀ ਖੋਲ੍ਹਣ ਬਾਰੇ :—

ਮੀਟਿੰਗ ਵਿਚ ਸੂਚਿਤ ਕੀਤਾ ਗਿਆ ਕਿ ਪਿੰਡ ਰਾਈਆਂ ਵਿਚ ਪਸ਼ੂ ਡਿਸਪੈਂਸਰੀ ਖੋਲ੍ਹ ਦਿਤੀ ਗਈ ਹੈ ਅਤੇ ਇਮਾਰਤ ਦੀ ਉਸਾਰੀ ਲਈ ਫੰਡਜ਼ ਮਹਿਕਮੇ ਵਲੋਂ ਆਪਣੇ ਪੱਧਰ ਤੇ ਮੁਹੱਈਆ ਕਰਵਾਏ ਜਾਣਗੇ।

(੧੬) ਰਾਈਆਂ ਵਿਖੇ ਡਿਸਪੈਂਸਰੀ ਵਿਚ ਸਟਾਫ ਨਿਯੁਕਤ ਕਰਨ ਬਾਰੇ :—

ਫੈਸਲਾ ਹੋਇਆ ਕਿ ਇਸ ਸਬੰਧ ਵਿਚ ਸਕੱਤਰ, ਸਿਹਤ ਵਿਭਾਗ ਤੁਰੰਤ ਲੋੜੀਂਦੀ ਕਾਰਵਾਈ ਕਰਨਗੇ।

(੧੭) ਭੈਣੀ ਸਾਹਿਬ ਵਿਖੇ ਸ਼ਾਪਿੰਗ ਕੰਪਲੈਕਸ ਦੀ ਉਸਾਰੀ ਬਾਰੇ :—

ਮੀਟਿੰਗ ਵਿਚ ਇਹ ਮਹਿਸੂਸ ਕੀਤਾ ਗਿਆ ਕਿ ਭੈਣੀ ਸਾਹਿਬ ਵਿਖੇ ਸ਼ਾਪਿੰਗ ਕੰਪਲੈਕਸ ਬਨਾਉਣ ਦੀ ਲੋੜ ਨਹੀਂ ਜਾਪਦੀ, ਕਿਉਂਕਿ ਇਸ ਪਿੰਡ ਦੀ ਜਨ-ਸੰਖਿਆ ਬਹੁਤ ਘਟ ਹੈ ਅਤੇ ਸ਼ਾਪਿੰਗ ਕੰਪਲੈਕਸ ਬਨਾਉਣਾ ਵਾਇਬਲ ਨਹੀਂ ਹੋਵੇਗਾ। ਮਾਸਟਰ ਪਲਾਨ ਵਿਚ ਇਸ ਦਾ ਉਪਬੰਧ ਕਰ ਲਿਆ ਜਾਵੇਗਾ ਅਤੇ ਭਵਿਖ ਵਿਚ ਇਸ ਲੋੜ ਨੂੰ ਪੂਰਾ ਕੀਤਾ ਜਾਵੇਗਾ। ਇਹ ਭੀ ਫੈਸਲਾ ਕੀਤਾ ਗਿਆ ਕਿ ਦੋਨਾਂ ਪਿੰਡਾਂ ਦਾ ਮਾਸਟਰ ਪਲਾਨ ਜਲਦੀ ਤਿਆਰ ਕੀਤਾ ਜਾਵੇ। ਜਿਸ ਵਿਚ ਲੋੜ ਅਨੁਸਾਰ ਹਰ ਇਕ ਸੁਵਿਧਾ ਦਾ ਪ੍ਰਬੰਧ ਕੀਤਾ ਜਾਵੇ। ਸੜਕਾਂ ਅਤੇ ਰਸਤਿਆਂ ਨੂੰ ਵੀ ਵਿਕਸਤ ਕੀਤਾ ਜਾਵੇ।

(੧੮) ਭੈਣੀ ਸਾਹਿਬ, ਰਾਈਆਂ ਦੇ ਆਲੇ ਦੁਆਲੇ ਦੇ ਰਕਬੇ ਨੂੰ ਕੰਟਰੋਲ ਕਰਨ ਲਈ ਪਲੈਨਿੰਗ ਏਰੀਆ ਡਿਕਲੇਅਰ ਕਰਨ ਬਾਰੇ :—

ਭੈਣੀ ਸਾਹਿਬ ਤੇ ਰਾਈਆ ਦੇ ਆਲੇ ਦੁਆਲੇ ਦੇ ਰਕਬੇ ਨੂੰ ਕੰਟਰੋਲ ਕਰਨ ਲਈ ਇਹ ਫੈਸਲਾ ਕੀਤਾ ਗਿਆ ਕਿ ਇਨ੍ਹਾਂ ਦੋਨਾਂ ਸੈਟਲਮੈਂਟਸ ਨੂੰ ਸ਼ਾਮਲ ਕਰਕੇ ਲੋੜ ਅਨੁਸਾਰ ਘਟੋ ਘਟ ਪਲੈਨਿੰਗ ਏਰੀਆ ਦੇ ਤੌਰ ਤੇ ਤਿਆਰ ਕੀਤਾ ਜਾਵੇ ਅਤੇ ਇਹ ਤਜਵੀਜ਼ ਅਗਲੀ ਮੀਟਿੰਗ ਵਿਚ

ਵਿਚਾਰ ਕੀਤੀ ਜਾਵੇ ਤਾਂ ਜੋ ਉਸ ਉਪਰੰਤ ਪੰਜਾਬ ਰਿਜਨਲ ਐਂਡ ਟਾਊਨ ਪਲੈਨਿੰਗ ਐਂਡ ਡਿਵੈਲਪਮੈਂਟ ਐਕਟ ੧੯੯੫ ਤਹਿਤ ਲੋੜੀਂਦੀ ਕਾਰਵਈ ਕੀਤੀ ਜਾਵੇ।

ਮੁੱਖ ਨਗਰ ਯੋਜਨਾਕਾਰ, ਪੰਜਾਬ ਵਲੋਂ ਇਹ ਤਜਵੀਜ਼ ਇਕ ਮਹੀਨੇ ਦੇ ਅੰਦਰ ਅੰਦਰ ਤਿਆਰ ਕਰਕੇ ਸਰਕਾਰ ਨੂੰ ਭੇਜੀ ਜਾਵੇਗੀ।

(੧੯) ਸ੍ਰੀ ਭੈਣੀ ਸਾਹਿਬ ਵਿਖੇ ੧੦੦ ਬਿਸਤਰਿਆਂ ਦਾ ਹਸਪਤਾਲ ਬਨਾਉਣ ਬਾਰੇ :—

ਮੀਟਿੰਗ ਵਿਚ ਸਿਹਤ ਮੰਤਰੀ ਜੀ ਨੇ ਭਰੋਸਾ ਦਿਵਾਇਆ ਕਿ ਇਲਾਕੇ ਦੀ ਲੋੜ ਨੂੰ ਮੁਖ ਰਖਦਿਆਂ ਲੋੜ ਅਨੁਸਾਰ ਬਿਸਤਰਿਆਂ ਦਾ ਹਸਪਤਾਲ ਖੋਲ੍ਹਿਆ ਜਾਵੇਗਾ। ਇਸ ਤੇ ਜਲਦੀ ਕਾਰਵਾਈ ਕਰਨ ਦਾ ਭਰੋਸਾ ਦਿਵਾਇਆ।

(੨੦) ਬੱਸ ਸਰਵਿਸ ਬਾਰੇ :—

ਸੁਰਿੰਦਰ ਸਿੰਘ ਨਾਮਧਾਰੀ ਜੀ ਨੇ ਦਸਿਆ ਕਿ ਨਿਰਧਾਰਤ ੫ ਟਾਈਮ ਬੱਸਾਂ ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣਾ, ਇਕ ਟਾਈਮ ਚੰਡੀਗੜ੍ਹ ਤੋਂ ਸ੍ਰੀ ਭੈਣੀ ਸਾਹਿਬ ਅਤੇ ਇਕ ਟਾਈਮ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਜੀਵਨ ਨਗਰ (ਜ਼ਿਲ੍ਹਾ ਸਿਰਸਾ) ਨੂੰ ਰੂਟ ਮਨਜ਼ੂਰ ਹਨ। ਇਹ ਬੱਸ ਸੇਵਾ ਤਸੱਲੀਬਖਸ਼ ਨਹੀਂ ਹੈ। ਮੀਟਿੰਗ ਵਿਚ ਫੈਸਲਾ ਕੀਤਾ ਗਿਆ ਕਿ ਟਰਾਂਸਪੋਰਟ ਵਿਭਾਗ ਇਹ ਬੱਸ ਸੇਵਾ ਯਕੀਨੀ ਬਣਾਏ।

(੨੧) ਬੋਰਡ ਦੇ ਫੰਡਾ ਬਾਰੇ :—

ਸੁਰਿੰਦਰ ਸਿੰਘ ਨਾਮਧਾਰੀ ਜੀ ਨੇ ਕਿਹਾ ਕਿ ਬੋਰਡ ਲਈ ਫੰਡ ਦੀ ਰਾਸ਼ੀ ਹਰ ਸਾਲ ਰੱਖੀ ਜਾਵੇ ਤਾ ਕਿ ਪਹਿਲ ਦੇ ਆਧਾਰ ਤੇ ਕੰਮ ਕੀਤੇ ਜਾਣ। ਮੀਟਿੰਗ ਵਿਚ ਫੈਸਲਾ ਕੀਤਾ ਗਿਆ ਕਿ ਇਸ ਤੇ ਫਿਰ ਅਗਲੀ ਮੀਟਿੰਗ ਵਿਚ ਕਾਰਵਾਈ ਕੀਤੀ ਜਾਵੇਗੀ।

(੨੨) ਪਿੰਡ ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਨੂੰ ਮਿਲਾਉਂਦੀਆ ਸੜਕਾਂ ਨੂੰ ਪੱਕੀਆਂ ਅਤੇ ਚੌੜੀਆਂ ਕਰਨ ਸਬੰਧੀ।

ਮੀਟਿੰਗ ਵਿਚ ਫੈਸਲਾ ਕੀਤਾ ਗਿਆ ਕਿ ਇਹਨਾਂ ਦੇ ਐਸਟੀਮੇਟ ਬਣਾਏ ਜਾਣ ਅਤੇ ਅਗਲੀ ਮੀਟਿੰਗ ਵਿਚ ਵਿਚਾਰ ਕੀਤਾ ਜਾਵੇਗਾ।

(੨੩) ਬੋਰਡ ਦੀ ਮਿਆਦ ਵਧਾਉਣ ਸਬੰਧੀ :—

ਮੀਟਿੰਗ ਵਿਚ ਫੈਸਲਾ ਕੀਤਾ ਗਿਆ ਕਿ ਦੁਬਾਰਾ ਬੋਰਡ ਦਾ ਨੋਟੀਫਿਕੇਸ਼ਨ ਕਰਕੇ ਇਸ ਦੀ ਮਿਆਦ ਵਿਚ ਵਾਧਾ ਕੀਤਾ ਜਾਵੇ।

ਧੰਨਵਾਦ ਸਹਿਤ ਮੀਟਿੰਗ ਸੰਪਨ ਹੋਈ।

---

# ਆਲ੍ਹਣਾ

—ਸਿੰਦਰ ਕੌਰ ਢਿੱਲੋਂ

ਖੁਸ਼ ਹੁੰਦੀ ਚਿੜੀ
ਜਦੋਂ ਆਲ੍ਹਣਾ ਬਣਾਉਂਦੀ ਏ
ਆਲ੍ਹਣਾ ਬਣਾ ਕੇ ਵਿਚ
ਬਚਿਆਂ ਨੂੰ ਬਠਾਉਂਦੀ ਏ,
ਚੋਗਾ ਲਿਆ ਕੇ ਜਦੋਂ
ਬਚਿਆਂ ਦੇ ਮੂੰਹ ਵਿਚ ਪਾਉਂਦੀ ਏ
ਖੁਸ਼ ਹੁੰਦੀ ਚਿੜੀ
ਜਦੋਂ ਆਲ੍ਹਣਾ ਬਣਾਉਂਦੀ ਏ
ਪਿਆਰ ਨਾਲ ਬਚਿਆਂ ਨੂੰ
ਦੁਨੀਆਦਾਰੀ ਸਿਖਾਉਂਦੀ ਏ,
ਜਾਉ ਦੁਨੀਆਂ ਵੇਖ
ਉਡਨਾ ਸਿਖਾਉਂਦੀ ਏ
ਆਪ ਸਹਿ ਕੇ ਤਕਲੀਫਾਂ
ਬਚਿਆਂ ਨੂੰ ਲਾਇਕ ਬਣਾਉਂਦੀ ਏ
ਕਰੋ ਮੌਜਾਂ ਮਾਨੋ ਸੁਖ
ਮਾਂ ਮੰਨਤਾ ਮਨਾਉਂਦੀ ਏ
ਉਡ ਜਾਂਦੇ ਬਚੇ ਜਦੋਂ ਸਾਰੇ
ਕਲੀ ਬਹਿ ਕੇ ਪਛਤਾਉਂਦੀ ਏ
ਫਿਰ ਖੁਸ਼ ਹੁੰਦੀ ਚਿੜੀ
ਜਦੋਂ ਆਲ੍ਹਣਾ ਬਣਾਉਂਦੀ ਏ
ਏਵੇ ਹੁੰਦਾ ਸਦਾ
ਰੀਤ ਆਦਿ ਅੰਤ ਤੋਂ ਚਲੀ ਆਉਂਦੀ ਏ
ਖੁਸ਼ ਹੁੰਦੀ ਚਿੜੀ।

ਖ਼ਬਰਨਾਮਾ

# ਸਤਿਗੁਰੂ ਜੀ ਦਾ ਕਨੇਡਾ ਦੌਰਾ

ਪੂਰਨ ਗੁਰਦੇਵ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ੧੦ ਤੋਂ ੧੯ ਜੁਲਾਈ ੧੯੯੭ ਤਕ ਟਰਾਂਟੋ, ਕਨੇਡਾ ਦਾ ਦੌਰਾ ਕੀਤਾ। ਇਹ ਦੌਰਾ ਚਾਰ ਕੁ ਸਾਲ ਬਾਅਦ ਕੀਤਾ ਗਿਆ ਏਸੇ ਕਰਕੇ ਸਾਧ ਸੰਗਤ ਵਿਚ ਦਰਸ਼ਨ ਪਰਸਨ ਦਾ ਚਾਅ ਵੱਧ ਉਛਾਲੇ ਮਾਰ ਰਿਹਾ ਸੀ। ੧੦ ਜੁਲਾਈ ਰਾਤ ਪੀਅਰਸਨ ਹਵਾਈ ਅੱਡੇ ਤੇ ਸੂਬਾ ਰੇਸ਼ਮ ਸਿੰਘ ਜੀ ਦੀ ਅਗਵਾਈ ਵਿਚ ਸੰਗਤਾਂ ਨੇ ਹਾਰ ਮਾਲਾਵਾਂ ਭੇਟ ਕਰਕੇ ਸਤਿਗੁਰੂ ਜੀ ਦਾ ਵਿਧੀਵਤ ਸੁਆਗਤ ਕੀਤਾ। ਸਤਿਗੁਰੂ ਜੀ ਦੀ ਕਾਰ ਦੇ ਨਾਲ, ਹੋਰ ਕਾਰਾਂ ਦਾ ਕਾਫਲਾ ਨਾਮਧਾਰੀ ਧਰਮਸਾਲਾ ਵੁਡ ਬ੍ਰਿਜ ਪੁਜਾ। ਇਥੇ ਹਾਜ਼ਰ ਹੋਰ ਵਧ ਸੰਗਤ ਨੇ ਸਤਿਗੁਰੂ ਜੀ ਉਤੇ ਪੁਸ਼ਪ ਵਰਖ਼ਾ ਕੀਤੀ, ਹਾਰ ਭੇਟ ਕੀਤੇ ਤੇ ਆਸਨ ਤੇ ਬਰਾਜਮਾਨ ਹੋਣ ਉਪਰੰਤ ਆਪ ਜੀ ਨੂੰ ਨਮਸਕਾਰ ਕੀਤੀ।

ਸੰਤ ਬਲਕਾਰ ਸਿੰਘ ਤੋਂ ਸਿਖਿਆ ਪ੍ਰਾਪਤ ਬਚਿਆਂ ਨੇ, ਗਗਨ ਮੈਂ ਥਾਲੁ ਰਵਿ ਚੰਦੁ, ਸ਼ਬਦ ਗਾਇਨ ਨਾਲ ਆਰਤੀ ਕੀਤੀ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਆਪਣੇ ਪ੍ਰਵਚਨ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਦੇ ਅਧਿਆਤਮਕ, ਸਦਾਚਾਰਕ, ਸਮਾਜਕ ਤੇ ਰਾਜਨੀਤਕ ਕ੍ਰਾਂਤੀ ਕਾਰੀ ਪ੍ਰੋਗਰਾਮ ਤੇ ਮਾਣ ਮਰਯਾਦਾ ਬਾਰੇ ਦਸਿਆ। ਆਪ ਜੀ ਨੇ ਕਿਹਾ ਕਿ ਅੱਜ ਦੇ, ਇਕ ਦੂਜੇ ਦਾ ਹੱਕ ਖੋਹਣ ਦੇ, ਸਮੇਂ ਵਿਚ, ਸੰਸਾਰ ਉਤੇ ਸ਼ਾਂਤੀ ਸਤਿਗੁਰੂ ਦਾ ਦਿਤਾ ਗੁਆਖਰਾ ਨਾਮ ਜਪਕੇ ਹੀ ਹੋ ਸਕਦੀ ਹੈ। ਚੰਦ ਦੀ ਚਾਂਦਨੀ ਤੇ ਸਰਦ ਰੁਤ ਵੀ ਸੀਤਲਤਾ ਨਹੀਂ ਦੇ ਸਕਦੀ।

ਸਤਿਗੁਰੂ ਜੀ ਦੇ ਆਗਮਨ ਸਮਾਗਮ ਨੂੰ ਟੈਲੀਵੀਜ਼ਨ ਉਤੇ ਪੇਸ਼ ਕਰਨ ਲਈ ਆਈ. ਟੀ. ਵੀ. ਟੀਮ ਤੇ ਪੰਜਾਬੀ ਨਾ ਸਮਝ ਸਕਣ ਵਾਲੇ ਸ਼ਰਧਾਵਾਨਾਂ ਲਈ, ਸਤਿਗੁਰੂ ਜੀ ਦੇ ਪ੍ਰਵਚਨ ਨੂੰ ਨਾਲ ਨਾਲ, ਅੰਗਰੇਜ਼ੀ ਵਿਚ ਮਸਤਾਨਾ ਰੇਸ਼ਮ ਸਿੰਘ ਜੀ ਪੇਸ਼ ਕਰਦੇ ਰਹੇ।

੧੧ ਤੋਂ ੧੩ ਜੁਲਾਈ ਤਕ ਦੇ ਸ਼ਾਮ ਦੇ ਦੀਵਾਨ, ਹਿੰਦੂ ਸਭਾ ਮੰਦਰ ਬ੍ਰੈਮਟਨ ਵਿਚ ਲਗਦੇ ਰਹੇ। ਇਹਨਾਂ ਦੀਵਾਨਾਂ ਵਿਚ ਸਤਿਗੁਰੂ ਜੀ ਦੇ ਦਰਸ਼ਨ ਲਈ ਤੇ ਦੀਵਾਨ ਸੁਣਨ ਲਈ, ਸੰਗਤ ਹੁੰਮ ਹੁਮਾ ਕੇ ਪਹੁੰਚਦੀ ਰਹੀ।

ਰੋਜ਼ਾਨਾ ਸ਼ਾਮ ਦੇ ਦੀਵਾਨਾਂ ਵਿਚ ਰਜ਼ਾ ਅਨੁਸਾਰ ਕੀਰਤਨ ਤੇ ਲੈਕਚਰ ਤਾਂ ਹਜ਼ੂਰੀ ਰਾਗੀਆਂ ਸੰਤ ਹਰਬੰਸ ਸਿੰਘ ਘੁਲਾ, ਸ਼ੇਰ ਸਿੰਘ ਤੇ ਜਥੇਦਾਰ ਸੇਵਾ ਸਿੰਘ ਆਦਿ ਦਾ ਹੁੰਦਾ ਰਿਹਾ। ਇਥੋਂ ਦੇ ਬਚਿਆਂ ਨੇ ਵੀ ਦੀਵਾਨ ਲਾਇਆ, ੨ ਜੁਲਾਈ ਨੂੰ ਪੰਜਾਬ ਦੇ ਮਸ਼ਹੂਰ ਕਵੀਸ਼ਰ, ਸ. ਕਰਨੈਲ ਸਿੰਘ ਪਾਰਸ (ਪਿਤਾ ਸ. ਬਲਵੰਤ ਸਿੰਘ ਰਾਮੂਵਾਲੀਆ ਮੰਤਰੀ ਭਾਰਤ ਸਰਕਾਰ) ਨੇ ਆਪਣੇ ਗੁਰਬਾਣੀ ਅਧਿਅਨ ਦੇ ਅਧਾਰ ਤੇ ਲੈਕਚਰ ਕਰਦਿਆਂ ਦਸਿਆ ਕਿ ਗੁਰਬਾਣੀ ਅਨੁਸਾਰ ਦੇਹਧਾਰੀ ਨੂੰ, ਗੁਰੂ ਮੰਨਣਾ ਜ਼ਰੂਰੀ ਹੈ। ਇਸ ਨਾਲ ਹੀ ਸਿਖ ਦਾ ਪਾਰ ਉਤਾਰਾ ਹੋਣਾ ਹੈ।

੧੪ ਜੁਲਾਈ ਨੂੰ ਆਸਾ ਦੀ ਵਾਰ ਪਿਛੋਂ ਆਪ ਨੇ ਰੋਚੈਸਟਰ (ਅਮਰੀਕਾ) ਸੰਤ ਅਮਰੀਕ ਸਿੰਘ ਪਨੇਸਰ ਘਰ ਚਰਨ ਪਾਏ ਤੇ ਉਥੇ ਹੀ ਸੱਦਕੇ ਸ. ਹਰਦੇਵ ਸਿੰਘ ਤੇ ਕਿਰਪਾ ਕੀਤੀ। ਵਾਪਸੀ ਤੇ ਨਿਆਗਰਾ ਫ਼ਾਲ ਜਿਹੜਾ ਦੁਨੀਆ ਦਾ ਸਭ ਤੋਂ ਵੱਡਾ ਤੇ ਖੂਬਸੂਰਤ ਫਾਲ ਹੈ ਦਾ ਨਜ਼ਾਰਾ ਵੇਖ ਕੇ ਆਪ ਨੇ ਮੋਟਲ ਵਿਚ ਬਿਸਰਾਮ ਕੀਤਾ। ਇਸ ਦਾ ਮਾਲਕ ਸ. ਦਰਸ਼ਨ ਸਿੰਘ ਆਪ ਜੀ ਦਾ ਦਰਸ਼ਨ ਦਿਦਾਰ ਕਰਕੇ ਮੋਹਿਆ ਗਿਆ ਤੇ ਸਾਰੇ ਪਰਵਾਰ ਨੇ ਭਜਨ ਪੁਛ ਕੇ ਆਪਣੇ ਧੰਨ ਭਾਗ ਸਮਝੇ।

ਰੋਜ਼ਾਨਾ ਆਸਾ ਦੀ ਵਾਰ ਦਾ ਕੀਰਤਨ, ਨਾਮਧਾਰੀ ਧਰਮਸਾਲਾ ਵਿਚ ਹੀ ਹੁੰਦਾ ਰਿਹਾ। ੧੫ ਤੋਂ ੧੭ ਜੁਲਾਈ ਤਕ ਦਾ ਸ਼ਾਮ ਦਾ ਸ਼ਬਦ ਕੀਰਤਨ ਡੇਲੀਆ ਬੈਂਕੁਇਟ ਹਾਲ ਰੇਕਸਡੇਲ-ਟਰਾਂਟੋ ਵਿਖੇ ਹੁੰਦਾ ਰਿਹਾ। ਇਹਨਾਂ ਦੀਵਾਨਾਂ ਤੋਂ ਪ੍ਰਭਾਵਿਤ ਹੋ ਕੇ, ਸਤਿਗੁਰੂ ਜੀ ਦੇ ਦਰਸ਼ਨ ਕਰਕੇ, ੧- ਜੁਲਾਈ ਦੀ ਵਾਰ ਸ. ਮਨਜੀਤ ਸਿੰਘ ਚਾਨਾ ਘਰ ਹੈਮਿਲਟਨ ਸੀ।

ਆਪ ਜੀ ਦੇ ਪਵਿੱਤਰ ਉਪਦੇਸ਼ ਸੁਣ ਕੇ ਆਪਣਾ ਜਨਮ ਸਕਾਰਥਾ ਕਰਨ ਵਾਸਤੇ ੫੦ ਸਰੀਰਾਂ ਨੇ ਭਜਨ ਪੁਛਿਆ।

ਸਤਿਗੁਰੂ ਜੀ ਦੇ ਚਰਨ ਪੁਆ ਕੇ ਆਪਣਾ

ਗ੍ਰਹਿ ਪਵਿਤਰ ਕਰਵਾਉਣ ਵਾਲਿਆਂ ਦੀ ਗਿਣਤੀ ੭੫ ਸੀ। ਇਹਨਾਂ ਵਿਚ ਪ੍ਰਸਿਧ ਸਰੰਗੀ ਵਾਦਕ ਪੰਡਤ ਰਾਮ ਨਰਾਇਣ ਦੀ ਪੁਤਰੀ ਅਰੁਣਾ ਵੀ ਸੀ। ਇਕ ਸ. ਸਵਰਨ ਸਿੰਘ ਨੇ ਟਰਾਂਟੋ ਤੋਂ ੧੦੦ ਕਿਲੋਮੀਟਰ ਦੂਰ ਸਟੇਨਰ ਦੇ ਗੈਸ ਸਟੇਸ਼ਨ ਤੇ ਚਰਨ ਪੁਆਉਣ ਲਈ ਪ੍ਰਬੰਧਕਾਂ ਨੂੰ ੨੧ ਵਾਰ ਟੈਲੀਫੋਨ ਕੀਤੇ ਚਰਨ ਪੁਆ ਕੇ ਗਦਗਦ ਹੋ ਗਿਆ।

ਇਸ ਦੌਰੇ ਸਮੇਂ ਸਤਿਗੁਰੂ ਜੀ ਨੇ ਕਈ ਵਾਰ ਆਪਣੇ ਪ੍ਰਵਚਨ ਵਿਚ ਫਰਮਾਇਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਛੇਤੀ ਦਰਸ਼ਨ ਦੇਣੇ ਹਨ। ਸੰਗਤ ਮਰਯਾਦਾ ਰਖੇ, ਨਾਮ ਜਪੇ ਤੇ ਪਾਠ ਕਰੇ ਤਾਂ ਕਿ ਸਤਿਗੁਰੂ ਜੀ ਆ ਕੇ, ਸੰਗਤ ਨੂੰ ਉਹਨਾਂ ਦੀ ਮਰਯਾਦਾ ਅਨੁਸਾਰ ਚਲਣ ਉਤੇ ਸ਼ਾਬਾਸ਼ ਦੇਣ।

ਆਪ ਜੀ ਨੇ ਸਾਧ ਸੰਗਤ ਨੂੰ ੧੦ ਏਕੜ ਥਾਂ ਖਰੀਦਣ ਲਈ ਉਦਮ ਤੇ ਬਲ ਬਖਸ਼ਿਆ। ਇਸ ਨੂੰ ਤੋੜ ਚੜ੍ਹਾਉਣ ਲਈ ਉਗਰਾਹੀ ਇਕਠੀ ਕਰਨ ਅਤੇ ਲੋੜੀਂਦੀ ਕਾਗਜ਼ੀ ਕਾਰਵਾਈ ਕਰਨ ਲਈ ਸੰਗਤ ਦੇ ਜਨਰਲ ਸਕਤਰ ਸੰਤ ਰਣਜੀਤ ਸਿੰਘ ਬਾਜਵਾ ਤੇ ਸੰਤ ਭੁਪਿੰਦਰ ਸਿੰਘ ਮਣਕੂ ਨੂੰ ਜ਼ੁਮੇਂਵਾਰੀ ਸੌਂਪੀ।

੧੮ ਜੁਲਾਈ ਨੂੰ ਸਚੇ ਪਾਤਸ਼ਾਹ ਜੀ ਨੇ ਬਚਿਆਂ ਨੂੰ ਇਨਾਮ ਵੰਡੇ ਅਤੇ ਆਪਣੇ ਉਪਦੇਸ਼ ਵਿਚ ਫੁਰਮਾਇਆ :

—ਅਸਲ ਕੰਮ ਸਾਡਾ ਹਰੀ ਨਾਲ ਪ੍ਰੀਤ ਵਾਲਾ ਹੈ, ਬਾਕੀ ਕੰਮ ਪਿੱਛੇ ਹਨ। ਸੋ ਸਦਾ ਨਾਮ ਜਪੋ।

—ਸਤਿਗੁਰੂ ਜੀ ਨੇ ਸਾਨੂੰ ਉੱਚੀ ਸੁੱਚੀ ਮਰਿਯਾਦਾ ਦੱਸ ਕੇ ਅੱਗੇ ਲਾਇਆ ਹੈ, ਸੋ ਮਰਿਯਾਦਾ ਨੂੰ ਦ੍ਰਿੜ੍ਹਤਾ ਨਾਲ ਅਪਣਾਕੇ ਆਗੂ ਬਣੇ ਰਹੋ...ਦੁਨੀਆਂ ਦੇ ਪਿੱਛੇ ਨ ਲੱਗੋ।

—ਨਾਮਧਾਰੀ ਸਿੱਖ ਪੱਗਾਂ ਸਿਧੀਆਂ ਬੰਨ੍ਹਿਆ ਕਰਨ। ਗੁਰੂ ਗੋਬਿੰਦ ਸਿੰਘ ਤੱਕ ਦੇ ਸਤਿਗੁਰੂ ਸਾਹਿਬਾਨਾਂ ਅਤੇ ਪੰਜਾਂ ਪਿਆਰਿਆਂ ਦੀਆਂ ਪੱਗਾਂ ਵੀ ਸਿਧੀਆਂ ਸਨ। ਅੰਗਰੇਜ਼ ਹਾਕਮ, ਜੋ ਸਾਡਾ ਦੁਸ਼ਮਣ ਸੀ, ਨੇ ਵੀ ਲਿਖਿਆ ਸੀ ਕਿ ਇਹ ਸਿੱਧੀਆਂ ਪੱਗਾਂ ਬੰਨ੍ਹਦੇ ਹਨ ਤੇ ਗੁਰੂ ਗੋਬਿੰਦ ਸਿੰਘ ਦੇ ਪੱਕੇ ਸਿੱਖ ਹਨ। ਸੋ ਅਸੀਂ ਆਪਣੇ ਅਸੂਲਾਂ ਅਨੁਸਾਰ ਚੱਲੀਏ।

—ਜੇ ਕੋਈ ਮਾਸ-ਸ਼ਰਾਬ ਵਰਤਣ ਦੀ ਗਲਤੀ ਕਰ ਬੈਠੇ ਤਾਂ ਆਪੇ ਹੀ ਸੂਬਾ ਜੀ ਨੂੰ ਮਿਲ ਕੇ ਆਖ ਦਿਆ ਕਰੇ ਕਿ ਅੱਗੋਂ ਤੋਂ ਐਸੀ ਗਲਤੀ ਨਹੀਂ ਕਰਾਂਗਾ।

—ਕੁਰਹਿਤੀਏ ਦੇ ਘਰ ਦਾ ਨਾ ਖਾਧਾ ਜਾਏ...ਇਸ ਨਾਲ ਹਰੀ ਨਾਲੋਂ ਪ੍ਰੀਤ ਟੁੱਟਦੀ ਹੈ।

—ਸਵੇਰੇ ਇਸ਼ਨਾਨ ਕਰਿਆ ਕਰੋ ਤੇ ਕੇਸਾਂ ਵਿਚ ਪਾਣੀ ਜ਼ਰੂਰ ਪਾਇਆ ਕਰੋ।

—ਸਤਿਗੁਰੂ ਦੀਆਂ ਖੁਸ਼ੀਆਂ ਤੇ ਆਪਸੀ ਸੁੱਖ ਵਾਸਤੇ, ਆਪਸੀ ਲੜਾਈ ਝਗੜੇ, ਈਰਖਾ ਦਵੈਤ ਤੋਂ ਬਚੇ ਰਹੋ ਅਤੇ ਸਤਿ-ਸੰਤੋਖ ਰਖੋ।

—ਸਤਿਗੁਰੂ ਦਾ ਦਿਤਾ ਸਰੂਪ ਰੱਖੋ ਤੇ ਦਾੜ੍ਹਾ ਖੋਲ੍ਹਕੇ ਸੰਗਤ ਵਿਚ ਜਾਇਆ ਕਰੋ।

—ਜਿਸ ਤਰ੍ਹਾਂ ਦਾ ਸਫੈਦ ਬਾਣਾ ਸਤਿਗੁਰੂ ਜੀ ਦਾ ਪਹਿਨਦੇ ਹੋ, ਉਸ ਤਰ੍ਹਾਂ ਦਾ ਹੀ ਮਨ ਨਿਰਮਲ ਰਖੋ ਤੇ ਆਪਸ ਵਿਚ ਪ੍ਰੇਮ ਪਿਆਰ ਨਾਲ ਰਹੋ।

—ਸਾਧ ਸੰਗਤ ਨੇ ਬੜੀ ਕਿਰਪਾ ਕੀਤੀ ਏ, ਬੱਚਿਆਂ ਨੂੰ ਵੀ ਨਾਮ ਜਪਣ, ਕੀਰਤਨ ਕਰਨ ਵੱਲ ਲਾਇਆ ਹੈ.. ਉਹ ਏਸੇ ਰਾਹ ਤੁਰੇ ਰਹਿਣ।

—ਨਵੀਂ ਥਾਂ ਖਰੀਦਣ ਲਈ ਵਧ ਤੋਂ ਵਧ ਅਤੇ ਸਮੇਂ ਸਿਰ ਉਗਰਾਹੀ ਦਿਓ।

ਇਨ੍ਹਾਂ ਦਿਨਾਂ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਵੈਨਕੂਵਰ, ਕੈਲਗਰੀ, ਵਿੰਡਸਰ, ਅਟਾਵਾ (ਕੈਨੇਡਾ) ਤੋਂ ਬਿਨਾਂ ਅਮਰੀਕਾ ਤੇ ਇੰਗਲੈਂਡ ਤੋਂ ਵੀ ਸਿਖ ਸਾਧ ਪੁਜੇ, ਜਿਨਾਂ ਵਿਚ ਪ੍ਰਮੁਖ ਸੰਤ ਗੁਰਦੇਵ ਸਿੰਘ (ਸਾਬਕਾ ਡਰਾਈਵਰ ਸਤਿਗੁਰੂ ਜੀ), ਸੰਤ ਬਲਦੇਵ ਸਿੰਘ ਨਿੱਝਰ (ਪ੍ਰਧਾਨ ਨਾਮਧਾਰੀ ਸੰਗਤ ਵੈਨਕੂਵਰ) ਅਤੇ ਸੰਤ ਰਜਿੰਦਰ ਸਿੰਘ ਚਾਨਾ (ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ.) ਸਨ।

ਸਤਿਗੁਰੂ ਜੀ ਦੇ ਬੈਠਣ ਲਈ ਵਰਤੀ ਜਾਣ ਵਾਲੀ ਕਾਰ ਚਲਾਉਣ ਦੀ ਸੇਵਾ ਦਾ ਸੁਭਾਗ ਸੰਤ ਜਸਬੀਰ ਸਿੰਘ ਨੂੰ ਪ੍ਰਾਪਤ ਹੋਇਆ।

ਇਨ੍ਹਾਂ ਦਿਨਾਂ ਵਿਚ ਸਤਿਗੁਰੂ ਜੀ ਦਾ ਡੇਰਾ ਸ. ਰਵਿੰਦਰ ਪਾਲ ਸਿੰਘ ਵਿਰਦੀ ਜਾਂ ਸੰਤ ਜਸਬੀਰ ਸਿੰਘ ਦੇ ਘਰ ਰਿਹਾ।

੧੮ ਜੁਲਾਈ ਨੂੰ ਸਤਿਗੁਰੂ ਜੀ ਦੀ ਵਿਦਾਇਗੀ ਸਮੇਂ ਜਿਥੇ ਸੰਗਤ ਸਤਿਗੁਰੂ ਦਾ ਦਰਸ਼ਨ ਦੇਣ ਲਈ ਸ਼ੁਕਰਾਨਾ ਕਰ ਰਹੀ ਸੀ, ਓਥੇ ਸੱਜਲ ਨੇਤਰਾਂ ਰਾਹੀਂ ਵਿਛੋੜੇ ਦਾ ਦੁਖ ਵੀ ਪ੍ਰਗਟ ਕਰ ਰਹੀ ਸੀ। ਉਹ ਇਸ ਆਸ ਨਾਲ ਹੱਥ ਬੰਨ੍ਹ ਖੜ੍ਹੀ ਸੀ ਕਿ ਛੇਤੀ ਹੀ ਮੁੜ ਫਿਰ ਦੇਖਣ ਦੀ ਆਸ ਪੂਰੀ ਹੋਵੇਗੀ। —ਤਾਰਾ ਸਿੰਘ ਅਨਜਾਣ

## ਡਾ. ਸੱਯਦ ਅਖ਼ਤਰ ਹੁਸੈਨ 'ਅਖ਼ਤਰ' ਦਾ ਸਨਮਾਨ

ਪੰਜਾਬੀ ਜ਼ਬਾਨ ਦੇ ਮਾਰੂਫ਼ ਸ਼ਾਇਰ, ਅਦੀਬ, ਸਹਾਫ਼ੀ ਤੇ ਮਾਹਨਾਵਾਰ "ਲਹਿਰਾਂ" ਲਾਹੌਰ ਦੇ ਚੀਫ਼ ਐਡੀਟਰ ਡਾਕਟਰ ਸੱਯਦ ਅਖ਼ਤਰ ਹੁਸੈਨ 'ਅਖ਼ਤਰ' ਹੋਰਾਂ ਨੂੰ ਉਹਨਾਂ ਦੀ ਪੰਜਾਬੀ ਅਦਬੀ ਤੇ ਸਹਾਫ਼ੀ ਖਿਦਮਤਾਂ ਪਾਰੋਂ ਅਮਰੀਕਾ ਵਿਚ ਬਣਾਏ ਗਏ "ਯੂਨੀਵਰਸਲ ਥਿੰਕ ਟੈਂਕ" ਦੇ ਬੋਰਡ ਆਫ ਡਾਇਰੈਕਟਰਜ਼ ਦਾ ਮੈਂਬਰ ਚੁਣਿਆ ਗਿਆ ਏ। ਉਹ ਪਾਕਿਸਤਾਨ ਦੇ ਇਕੱਲੇ ਪੰਜਾਬੀ ਲਿਖਾਰੀ ਨੇ ਜਿਨ੍ਹਾਂ ਨੂੰ ਇਹ ਬੈਨਅਲਕੁਆਮੀ ਐਜ਼ਾਜ਼ ਹਾਸਲ ਹੋਇਆ ਏ। ਬੋਰਡ ਆਫ ਡਾਇਰੈਕਟਰਜ਼ ਦੇ ਕੁਲ ੮ ਮੈਂਬਰਾਂ ਵਿਚ ਕੈਨੇਡਾ ਤੋਂ ਇਕ, ਅਮਰੀਕਾ ਤੋਂ ਚਾਰ, ਇੰਡੀਆ ਤੋਂ ਦੋ ਅਤੇ ਪਾਕਿਸਤਾਨ ਵਿਚੋਂ ਇਕ ਮੈਂਬਰ ਸ਼ਾਮਲ ਨੇ।

ਹਾਲ ਵਿਚ ਈ ਟੈਂਕ ਦੇ ਇੰਤਖਾਬਾਤ (ਚੋਣਾਂ) ਵਿਚ ਸ. ਹਰਭਜਨ ਸਿੰਘ ਬੈਂਸ ਨੂੰ ਸਦਰ (ਪ੍ਰਧਾਨ) ਅਤੇ ਸ. ਅਮਰੀਕ ਸਿੰਘ ਕਾਂਗ ਨੂੰ ਸੈਕਟਰੀ ਚੁਣਿਆ ਗਿਆ।

## ਦਰਵੇਸ਼ ਸ਼ਾਇਰ ਜਨਾਬ ਰਾਏ ਚੰਦ ਰਾਏ ਦਾ ਸਨਮਾਨ

ਲੋਕ ਲਿਖਾਰੀ ਸਭਾ (ਰਜਿ:) ਜਲੰਧਰ ਵਲੋਂ ਦਰਵਸ਼ ਸ਼ਾਇਰ ਰਾਏ ਚੰਦ ਰਾਏ ਦੇ ਸਨਮਾਨ ਵਿਚ ਉਹਨਾਂ ਦੇ ਹੀ ਪਿੰਡ ਰੰਧਾਵਾ ਮਸੰਦਾਂ (ਜਲੰਧਰ) ਵਿਚ ਇਕ ਸ਼ਾਨਦਾਰ ਵਿਸ਼ਾਲ ਸਾਹਿਤਕ ਸਮਾਗਮ ਕੀਤਾ ਗਿਆ, ਜਿਸ ਦੀ ਪ੍ਰਧਾਨਗੀ ਜਨਾਬ ਕਮਲ ਕਿਸ਼ੋਰ, ਜਨਾਬ ਇੰਦਰਜੀਤ ਜੱਜ, ਜਨਾਬ ਕੁੰਦਨ ਲਾਲ, ਜਨਾਬ ਗਿਆਨ ਚੰਦ ਸ਼ੈਲੀ, ਜਨਾਬ ਉਲਫ਼ਤ ਬਾਜਵਾ, ਜਨਾਬ ਹਰਭਜਨ ਸਿੰਘ ਸਾਜਨ ਅਤੇ ਊਧਮ ਸਿੰਘ ਮੌਜੀ ਨੇ ਸਾਂਝੇ ਤੌਰ ਤੇ ਕੀਤੀ। ਸਮਾਗਮ ਦੇ ਅਰੰਭ ਵਿਚ ਸੁਜਾਨ ਸਿੰਘ 'ਸੁਜਾਨ', ਉਲਫ਼ਤ ਬਾਜਵਾ, ਕਿਸ਼ਨ ਸਿੰਘ ਫੁੱਲ, ਆਸ਼ੀ ਈਸਪੁਰੀ, ਕੁੰਦਨ ਲਾਲ, ਗਿਆਨੀ ਵੇਦ ਪ੍ਰਕਾਸ਼ ਨੇ ਦਰਵੇਸ਼ ਸੂਫ਼ੀ ਸ਼ਾਇਰ ਰਾਏ ਚੰਦ ਜੀ ਰਾਏ ਦੇ ਦਰਵੇਸ਼ੀ ਜੀਵਨ ਅਤੇ ਉਹਨਾਂ ਦੇ ਜੀਵਨ ਭਰ ਦੀ ਸ਼ਾਇਰੀ ਦੇ ਵਖ ਵਖ ਪਹਿਲੂਆਂ ਤੇ ਵਿਸਥਾਰ-ਪੂਰਬਕ ਚਾਨਣਾ ਪਾਇਆ। ਜਨਾਬ ਉਲਫ਼ਤ ਬਾਜਵਾ, ਸੁਜਾਨ ਸਿਘ ਸੁਜਾਨ, ਪ੍ਰੀਤਮ ਸਿੰਘ ਪ੍ਰੀਤਮ, ਆਸ਼ੀ ਈਸਪੁਰੀ ਅਤੇ ਕਿਸ਼ਨ ਸਿੰਘ ਫੁੱਲ ਨੇ ਰਾਏ ਜੀ ਦੇ ਸਨਮਾਨ ਵਿਚ ਉਹਨਾਂ ਦੀ ਸ਼ਖਸੀਅਤ ਨੂੰ ਸਾਕਾਰ ਕਰਦੀਆਂ ਹੋਈਆਂ ਨਜ਼ਮਾਂ ਪੜ੍ਹੀਆਂ। ਇਸ ਤੋਂ ਉਪਰੰਤ ਲੋਕ ਲਿਖਾਰੀ ਸਭਾ ਵਲੋਂ ਰਾਏ ਜੀ ਨੂੰ ਬਾਕਾਇਦਾ ਤੌਰ ਤੇ ਸਨਮਾਨਤ ਕੀਤਾ ਗਿਆ। ਇਸ ਤੋਂ ਇਲਾਵਾ ਪਿੰਡ ਦੇ ਲੋਕਾਂ ਵਲੋਂ ਵੀ ਆਪਣੇ ਤੌਰ ਤੇ ਨਜ਼ਰਾਨੇ ਪੇਸ਼ ਕੀਤੇ ਗਏ। ਸਮਾਗਮ ਦੀ ਵਿਸ਼ੇਸ਼ ਖੂਬੀ ਇਹ ਸੀ ਕਿ ਜਿਥੇ ਪਿੰਡ ਦੇ ਲੋਕ ਭਾਰੀ ਗਿਣਤੀ ਵਿਚ ਸ਼ਾਮਲ ਹੋਏ ਉਥੇ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ ਵੀ ਅਕੀਦਤ ਦੇ ਫੁੱਲ ਲੈ ਕੇ ਹਾਜ਼ਰ ਹੋਏ।

ਸਨਮਾਨ ਦੀ ਰਸਮ ਉਪਰੰਤ ਇਕ ਸ਼ਾਨਦਾਰ ਕਵੀ ਦਰਬਾਰ ਹੋਇਆ, ਜਿਸ ਵਿਚ ਜਨਾਬ ਉਲਫ਼ਤ ਬਾਜਵਾ, ਊਧਮ ਸਿੰਘ ਮੌਜੀ, ਚਾਨਣ ਲਾਲ ਮਾਣਕ, ਰਾਏ ਚੰਦ ਰਾਏ, ਕਿਸ਼ਨ ਸਿੰਘ ਫੁੱਲ, ਪ੍ਰੀਤਮ ਸਿੰਘ ਪ੍ਰੀਤਮ, ਸੁਜਾਨ ਸਿੰਘ ਸੁਜਾਨ, ਹਰਭਜਨ ਸਿੰਘ ਸਾਜਨ, ਸ਼ਾਮ ਸੁੰਦਰ ਬਾਲੀ, ਮਿਸ ਰੌਸ਼ਨੀ ਹਮਰਾਹ, ਮਿਸ ਸੱਤਿਆ, ਓਮੀ ਦਿਵੇਦੀ, ਦਰਸ਼ਨ ਸਿੰਘ ਦੀਵਾਨਾ, ਲਛਮਣ ਦਾਸ ਕਲੇਰ, ਕਰਮ ਸਿੰਘ ਪਲਕੋਟੀ, ਕੁਮਾਰੀ ਸਪਨਾ (ਗਾਇਕਾ), ਗਿਆਨੀ ਵੇਦ ਪ੍ਰਕਾਸ਼, ਛੋਟੂ ਰਾਮ, ਗੁਲਸ਼ਨ ਮਿਰਜ਼ਾਪੁਰੀ, ਪ੍ਰੋ: ਸੁਰਿੰਦਰ ਸੋਹਲ, ਆਸ਼ੀ ਈਸਪੁਰੀ, ਦਾਗ਼ੀ ਅਲਾਵਲਪੁਰੀ, ਕਮਲਜੀਤ ਕਮਲ, ਵਰਿੰਦਰ ਕੁਮਾਰ ਆਦਿ ਸ਼ਾਇਰਾਂ ਨੇ ਆਪਣਾ ਆਪਣਾ ਕਲਾਮ ਸੁਣਾ ਕੇ ਖੂਬ ਰੰਗ ਬੰਨ੍ਹਿਆ।

ਕਵੀਆਂ ਤੋਂ ਇਲਾਵਾ ਬਾਹਰੋਂ ਆਏ ਹੋਏ ਅਦੀਬ ਸੱਜਣਾਂ ਵਿਚ ਗੁਰਦੀਪ ਸਿੰਘ ਸਰਪੰਚ ਸੰਘਵਾਲ, ਮਹਿੰਦਰ ਸਿੰਘ ਫੁੱਲ, ਰਘਵੀਰ ਇਕਾਂਤ, ਦੀਪਕ ਸੈਲੀ, ਬੀਬੀ ਹਰਮਿੰਦਰ ਕੌਰ (ਸੰਘਵਾਲ), ਬੀਬੀ ਸੀਤਲ ਕੌਰ, ਸੁਰਿੰਦਰ ਕੌਰ, ਨਰਿੰਦਰ ਕੁਮਾਰੀ, ਅਜੀਤ ਕੌਰ, ਸੁਨੀਤਾ ਸੈਲੀ, ਬਿਮਲਾ ਸੈਲੀ, ਪਰਵੀਨ ਕੁਮਾਰੀ, ਮਾਸਟਰ ਅਮੀਰ ਚੰਦ (ਕਾਲਾ ਬੱਕਰਾ), ਪ੍ਰੋ: ਕੁਲਦੀਪ ਸਿੰਘ ਬਾਸੀ ਆਦਿ ਸ਼ਾਮਲ ਹੋਏ। ਆਏ ਹੋਏ ਸੱਜਣਾਂ ਦੀ ਚਾਹ ਪਾਣੀ ਦੀ ਸੇਵਾ ਬੀਬੀ ਸੀਤਲ ਕੌਰ, ਕਮਲ ਕਿਸ਼ੋਰ, ਇੰਦਰਜੀਤ ਜੱਜ ਅਤੇ ਗਿਆਨੀ ਵੇਦ ਪ੍ਰਕਾਸ਼ ਨੇ ਖੁਲ੍ਹ-ਦਿਲੀ ਨਾਲ ਕੀਤੀ ਅਤੇ ਸ਼ਾਇਰਾਂ ਦੀ ਹੌਸਲਾ-ਅਫ਼ਜ਼ਾਈ ਕੀਤੀ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਲੋਕ ਲਿਖਾਰੀ ਸਭਾ ਦੇ ਜਨਰਲ ਸਕੱਤਰ ਸੁਜਾਨ ਸਿੰਘ 'ਸੁਜਾਨ' ਨੇ ਬੜੇ ਸੁਚੱਜੇ ਢੰਗ ਨਾਲ ਨਿਭਾਈ।

## ਵਰਿਆਮ ਸਿੰਘ ਸੰਧੂ ਦਾ ਬੇਕਰਜ਼ ਫੀਲਡ ਵਿਚ ਸੁਆਗਤ

ਡਾ. ਵਰਿਆਮ ਸਿੰਘ ਸੰਧੂ ਦੇ ਅਮਰੀਕਾ ਦੌਰੇ ਸਮੇਂ ਕੈਲੇਫੋਰਨੀਆ ਸਟੇਟ ਦੇ ਸ਼ਹਿਰ ਬੇਕਰਜ਼ ਫੀਲਡ ਵਿਚ ਉਨ੍ਹਾਂ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਸਭ ਤੋਂ ਪਹਿਲਾਂ ਸ. ਜਗਦੀਸ਼ ਸਿੰਘ ਢਿਲੋਂ ਨੇ ਇਕੱਠੇ ਹੋਏ ਇਲਾਕਾ ਨਿਵਾਸੀ ਪੰਜਾਬੀਆਂ ਵਲੋਂ ਪਿਆਰ-ਭਿੱਜੇ ਸੁਆਗਤੀ ਸ਼ਬਦ ਕਹੇ। ਇਸ ਉਪਰੰਤ ਸ. ਹਰਦਿਆਲ ਸਿੰਘ ਢਿਲੋਂ ਨੇ ਕਵਿਤਾ ਰਾਹੀਂ ਸੁਆਗਤੀ ਸ਼ਬਦ ਕਹੇ। ਕਵਿਤਾ ਦੇ ਕੁਝ ਬੰਦ ਇਸ ਤਰ੍ਹਾਂ ਸਨ :

ਤੇਰੀ ਮਰਜ਼ੀ ਅਸੀਂ ਤਾਂ ਉਮੀਦਾਂ ਰੱਖੀਆਂ,
ਮੁੱਖ ਵੇਖਣ ਲਈ ਆਪਣੇ ਯਾਰ ਦਾ।
ਸੁਣਿਆ ਉਹ ਲਫਜ਼ਾਂ ਨੂੰ ਖੂਬ ਸ਼ਿੰਗਾਰਦਾ,
ਵਰਿਆਮ ਸੰਧੂ ਦੇ ਕੋਈ ਨਹੀਂ ਨਾਲਦਾ।
ਐ ਵਕਤ ਨਾਲ ਨਾਲ ਸਦਾ ਚਲਣਾ,
ਢਿਲੋਂ ਸੀ ਜਿੰਨੂੰ ਨਿਤ ਅਵਾਜ਼ਾਂ ਮਾਰਦਾ।
ਮੁੱਲ ਦੇ ਨਹੀਂ ਹੋਣਾ ਉਹਦੇ ਰੰਗਾਂ ਦਾ,
ਜੋ ਰੰਗ ਬਣਾ ਕੇ ਆਪੇ ਸ਼ਿੰਗਾਰਦਾ।
ਕਈ ਰੁੱਤਾਂ ਦੀ ਜਵਾਨੀ ਉਹ ਲਗਦਾ,
ਜਿੰਨੂੰ ਹਰ ਕੋਈ ਨਿੱਤ ਸਤਿਕਾਰਦਾ।
ਫੁੱਲ ਮਹਿਕਦੇ ਕਲੀਆਂ ਖਿੜਦੀਆਂ,
ਸੇਹਰਾ ਬਣਾਉਂਦਾ ਜਦੋਂ ਅੱਖਰਾਂ ਦੇ ਹਾਰ ਦਾ।

ਡਾ. ਨਰਿੰਦਰਪਾਲ ਸਿੰਘ ਸੰਧੂ ਨੇ ਡਾ. ਵਰਿਆਮ ਸਿੰਘ ਸੰਧੂ ਦੀ ਸਾਹਿਤਕ ਯਾਤਰਾ ਅਤੇ ਜੀਵਨੀ ਤੇ ਵਿਸਥਾਰ ਨਾਲ ਚਾਨਣਾ ਪਾਇਆ। ਇਸ ਤੋਂ ਇਲਾਵਾ ਡਾ. ਸੰਧੂ ਦੀ ਸਾਹਿਤਕ ਦੇਣ ਦੀ ਪ੍ਰਸੰਸਾ ਕਰਨ ਵਾਲਿਆਂ ਵਿਚ ਡਾ. ਪਿਆਰ ਸਿੰਘ ਪੰਨੂੰ, ਸ. ਗੁਰਬਚਨ ਸਿੰਘ, ਸ. ਦਿਲਬਾਗ ਸਿੰਘ ਜਿਹੇ ਵਕਤਾ ਸ਼ਾਮਲ ਸਨ। ਇਸ ਅਵਸਰ ਤੇ ਡਾ. ਵਰਿਆਮ ਸਿੰਘ ਸੰਧੂ ਹੋਰਾਂ ਦਾ ਸ਼ਬਦਾਂ ਦੇ ਨਾਲ ਨਾਲ ਤੋਹਫ਼ਿਆਂ ਅਤੇ ੨ ੦੦੦ ਰੁਪਏ ਨਕਦ ਨਾਲ ਵੀ ਸਨਮਾਨ ਕੀਤਾ ਗਿਆ।

ਅੰਤ ਉਤੇ ਸੰਧੂ ਹੋਰਾਂ ਆਪਣੇ ਰਵਾਇਤੀ ਅੰਦਾਜ਼ ਵਿਚ ਇਥੋਂ ਦੇ ਪੰਜਾਬੀ ਪਿਆਰਿਆਂ ਦਾ ਧੰਨਵਾਦ ਕੀਤਾ, ਜੋ ਏਡੀ ਦੂਰ ਬੈਠ ਕੇ ਆਪਣੀ ਧਰਤੀ, ਸਭਿਆਚਾਰ ਅਤੇ ਜੜ੍ਹਾਂ ਨਾਲ ਜੁੜੇ ਰਹਿਣ ਦੀ ਸੁੱਚੀ ਲਿਲਕ ਰਖਦੇ ਹਨ।

## ਸ. ਸੁਲੱਖਣ ਸਿੰਘ ਮਾਤਾ ਸੁੰਦਰੀ ਕਾਲਜ ਦੇ ਚੇਅਰਮੈਨ ਚੁਣੇ ਗਏ

ਨਵੀਂ ਦਿੱਲੀ—ਸ: ਸੁਲੱਖਣ ਸਿੰਘ ਚਿਰਾਂ ਤੋਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਖ ਵਖ ਅਹੁਦਿਆਂ ਉਤੇ ਰਹਿੰਦੇ ਹੋਏ ਸਿੱਖ ਪੰਥ ਅਤੇ ਪੰਜਾਬੀਆਂ ਦੀ ਸੇਵਾ ਕਰਦੇ ਆ ਰਹੇ ਹਨ। ੧੧ ਅਗਸਤ ੧੯੯੭ ਨੂੰ ਸ਼ਾਮ ੪ ਵਜੇ ਮਾਤਾ ਸੁੰਦਰੀ ਕਾਲਜ ਦੀ ਗਵਰਨਿੰਗ ਬਾਡੀ ਦੀ ਚੋਣ ਹੋਈ, ਜਿਸ ਵਿਚ ਸਰਵ ਸੰਮਤੀ ਨਾਲ ਸ. ਸੁਲੱਖਣ ਸਿੰਘ ਹੋਰਾਂ ਨੂੰ ਚੇਅਰਮੈਨ ਚੁਣ ਲਿਆ ਗਿਆ। ਗਵਰਨਿੰਗ ਬਾਡੀ ਦੀ ਚੋਣ ਕਰਾਉਣ ਦਾ ਅਧਿਕਾਰ ਸ. ਹਰਬੰਸ ਸਿੰਘ ਸੰਗਤਪੁਰੀ ਨੂੰ ਦਿਤਾ ਗਿਆ ਸੀ। ਸ: ਤਰਨ ਸਿੰਘ ਨਾਗੀ ਨੂੰ ਕੈਸ਼ੀਅਰ ਵਜੋਂ ਸਰਬ ਸੰਮਤੀ ਨਾਲ ਚੁਣਿਆ ਗਿਆ। ਇਹਨਾਂ ਤੋਂ ਇਲਾਵਾ ਸਰਬ ਸੰਮਤੀ ਨਾਲ ਸ. ਜਗਮੋਹਨ ਸਿੰਘ ਹੰਸਪਾਲ, ਸ. ਭੁਪਿੰਦਰ ਸਿੰਘ ਛਾਵਲਾ, ਸ. ਹਰਮਨਜੀਤ ਸਿੰਘ, ਸ. ਦਲੀਪ ਸਿੰਘ ਕੀਰਤੀ ਨਗਰ, ਸ. ਜਸਬੀਰ ਸਿੰਘ ਮਨਚੰਦਾ, ਸ. ਸ਼ਮਸ਼ੇਰ ਸਿੰਘ ਸੰਧੂ ਅਤੇ ਸ. ਹਾਕਮ ਸਿੰਘ ਨੂੰ ਮੈਂਬਰ ਲਿਆ ਗਿਆ।

ਮਾਤਾ ਸੁੰਦਰੀ ਕਾਲਜ ਦੀ ਹੋਂਦ ਵਿਚ ਆਈ ਇਸ ਬਾਡੀ ਨੇ ੩ ਸਤੰਬਰ ੧੯੯੭ ਨੂੰ ਇਕ ਸਮਾਗਮ ਰਖਿਆ, ਜਿਸ ਵਿਚ ਪਹਿਲੀ ਸਤੰਬਰ ਨੂੰ ਰਖੇ ਗਏ, ਸ੍ਰੀ ਗੁਰੂ ਗਰੰਥ ਸਾਹਿਬ ਦੇ ਅਖੰਡ ਪਾਠ ਦੀ ਸਮਾਪਤੀ ਉਪਰੰਤ ਸ਼ਬਦ ਕੀਰਤਨ ਕੀਤਾ ਗਿਆ ਅਤੇ ਗੁਰੂ ਮਹਾਰਾਜ ਅੱਗੇ ਇਸ ਬਾਡੀ ਨੂੰ ਸਕੂਲ ਦੀ ਨਿਰਲੇਪ ਸੇਵਾ ਦਾ ਬਲ ਬਖਸ਼ਣ ਦੀ ਅਰਦਾਸ ਕੀਤੀ ਗਈ। ਸਮਾਗਮ ਨੂੰ ਸੰਬੋਧਨ ਕਰਨ ਵਾਲੇ ਸਨ—ਚੇਅਰਮੈਨ ਸ. ਸੁਲੱਖਣ ਸਿੰਘ, ਕਾਲਜ ਦੀ ਪ੍ਰਿੰਸੀਪਲ ਡਾ. ਮਹਿੰਦਰ ਕੌਰ ਗਿੱਲ ਅਤੇ ਗਾਂਧੀ ਆਸ਼ਰਮ ਦੇ ਸ੍ਰੀ ਰਾਜੀਵ ਵੋਹਰਾ।

ਭਾਰਤ ਦੀ ਆਜ਼ਾਦੀ ਦੀ ੫੦ਵੀਂ ਵਰ੍ਹੇਗੰਢ ਦੇ ਸਬੰਧ ਵਿਚ ਵਿਦਿਆਰਥਣਾਂ ਨੇ ਵੰਨ-ਸੁਵੰਨੇ ਪ੍ਰੋਗਰਾਮ ਪੇਸ਼ ਕੀਤੇ। ਸ. ਤਰਨ ਸਿੰਘ ਨਾਗੀ ਦੇ ਧੰਨਵਾਦੀ ਸ਼ਬਦਾਂ ਉਪਰੰਤ ਵਿਦਿਆਰਥਣਾਂ ਨੇ ਰਾਸ਼ਟਰੀ ਗੀਤ ਗਾ ਕੇ ਸਮਾਗਮ ਦੀ ਸਮਾਪਤੀ ਕੀਤੀ।

# ਮੰਡੀ ਵਿਚ ਮਿੰਨੀ ਸੰਮੇਲਨ

ਮੰਡੀ – ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਅਤੇ ਮਾਨਯੋਗ ਸੂਬਾ ਜੈਮਲ ਸਿੰਘ ਜੀ ਅਤੇ ਪ੍ਰਬੰਧਕ ਕਮੇਟੀ ਦੀ ਆਗਿਆ ਅਨੁਸਾਰ ਨਾਮਧਾਰੀ ਵਿਦਿਅਕ ਜਥਾ ਅਤੇ ਨਾਮਧਾਰੀ ਇਸਤਰੀ ਵਿਦਿਅਕ ਜਥਾ ਮੰਡੀ ਵਲੋਂ ਨਾਮਧਾਰੀ ਧਰਮਸ਼ਾਲਾ ਮੰਡੀ ਵਿਖੇ ਮਿੰਨੀ ਸੰਮੇਲਨ ੨੦ ਅਗਸਤ ਤੋਂ ੯ ਸਤੰਬਰ ਮੁਤਾਬਿਕ ੫ ਭਾਦਰੋਂ ਤੋਂ ੨੫ ਭਾਦਰੋਂ ਤਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਦਿਵਸ ਦੇ ਸਬੰਧ ਵਿਚ ਆਯੋਜਿਤ ਕੀਤਾ ਗਿਆ।

੨੦ ਅਗਸਤ ਤੋਂ ੭ ਸਤੰਬਰ ਤਕ ਬੱਚੇ ਬੱਚੀਆਂ ਦੇ ਰਖੇ ਗਏ ਜਪ ਪ੍ਰਯੋਗ ਦਾ ਭੋਗ ਪਾਇਆ ਗਿਆ, ਜਿਸ ਵਿਚ ਭਾਗ ਲੈਣ ਵਾਲੇ ੨੫੧ ਬੱਚੇ ਬੱਚੀਆਂ ਨੂੰ ਪੁਰਸਕਾਰ ਵੰਡੇ ਗਏ। ਜਪ ਪ੍ਰਯੋਗ ਵਿਚ ਭਾਗ ਲੈਣ ਵਾਲੇ ਬੱਚਿਆਂ ਦੀ ਉਮਰ ੧ ਸਾਲ ਤੋਂ ੧੬ ਸਾਲ ਤਕ ਦੀ ਸੀ। ਸਭ ਬੱਚਿਆਂ ਵਿਚੋਂ ਸਰਵੋਤਮ ਬੱਚੇ ਕੱਢੇ ਗਏ – ਇਕ ਲੜਕਾ ਇਕ ਲੜਕੀ ੫ ਤੋਂ ੧੦ ਸਾਲ ਤਕ ਅਤੇ ਇਕ ਲੜਕਾ ਇਕ ਲੜਕੀ ੧੦ ਤੋਂ ੧੬ ਸਾਲ ਤਕ। ਇਨ੍ਹਾਂ ਚੁਣੇ ਗਏ ਬੱਚਿਆਂ ਨੂੰ 'ਬੀਬੀ ਸਿਮਰਨਜੀਤ ਕੌਰ ਯਾਦਗਾਰੀ ਪੁਰਸਕਾਰ' ਨਾਲ ਸਨਮਾਨਿਤ ਕੀਤਾ ਗਿਆ।

ਮਿੰਨੀ ਸੰਮੇਲਨ ਵਿਚ ਨਾਮ ਸਿਮਰਨ ਪ੍ਰਤੀਯੋਗਤਾ ਤੋਂ ਇਲਾਵਾ ਭਾਸ਼ਨ, ਕਵਿਤਾ, ਸ਼ੁਧ ਪਾਠ ਉਚਾਰਨ, ਕੰਠ ਆਸਾ ਦੀ ਵਾਰ, ਅਰਦਾਸ, ਕਵਿਜ਼, ਅੰਤਾਕਸ਼ਰੀ ਅਤੇ ਖੁਲ੍ਹਾ ਕਵਿਜ ਪ੍ਰਤੀਯੋਗਤਾਵਾਂ ਕਰਵਾਈਆਂ ਗਈਆਂ। ਖੁਲ੍ਹਾ ਕਵਿਜ ਪ੍ਰਤੀਯੋਗਤਾ ਵਿਚ ਸਾਰੀ ਸਾਧ ਸੰਗਤ ਕੋਲੋਂ ਸਵਾਲ ਪੁਛੇ ਗਏ ਅਤੇ ਸਹੀ ਜਵਾਬ ਦੇਣ ਵਾਲੇ ਨੂੰ ਉਸੀ ਵਕਤ ਸੂਬਾ ਜੀ ਨੇ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ ਗਿਆ।

ਹਰ ਰੋਜ਼ ਸਵੇਰ ਦੀ ਅਰਦਾਸ ਸੇਠ ਭਜਨੀਕ ਸਿੰਘ ਜੀ ਅਤੇ ਭੋਗ ਦੀ ਅਰਦਾਸ ਛੋਟੇ ਛੋਟੇ ਬੱਚੇ ਅਤੇ ਬੱਚੀਆਂ ਕਰਦੇ ਸਨ। ਇਸ ਵਾਰ ਮੰਡੀ ਦੇ ਨੌਜਵਾਨਾਂ ਅਤੇ ਬੀਬੀਆਂ ਨੇ ਇਕ ਇਕ ਅਖੰਡ ਪਾਠ, ਸਾਧਾਰਨ ਪਾਠ, ਚੌਪਈ ਦੀ ਵਰਨੀ, ਭਜਨ ਦੀ ਵਰਨੀ, ਹਵਨ ਆਦਿ ਕੀਤੇ। ਇਨ੍ਹਾਂ ਵਿਚ ਨੌਜਵਾਨਾਂ ਵਧ ਚੜ੍ਹ ਕੇ ਆਪਣਾ ਆਪਣਾ ਯੋਗਦਾਨ ਪਾਇਆ। ੨੪ ਅਗਸਤ ਨੂੰ ਅਤੇ ੭ ਸਤੰਬਰ ਨੂੰ ਲੜਕਿਆਂ ਨੇ, ੩੧ ਅਗਸਤ ਅਤੇ ੪ ਸਤੰਬਰ ਨੂੰ ਲੜਕੀਆਂ ਨੇ ਸਵੇਰੇ ਆਸਾ ਦੀ ਵਾਰ ਲਗਾਈ। ਆਸਾ ਦੀ ਵਾਰ ਤੋਂ ਉਪਰੰਤ ਹਰ ਰੋਜ਼ ਕਥਾ ਅਤੇ ਹਰ ਇਕ ਸਰੀਰ ਆਪਣੀ ਹੱਡ-ਬੀਤੀ ਸੁਣਾਉਂਦਾ ਸੀ। ਆਸਾ ਦੀ ਵਾਰ ਦੀ ਤਿਆਰੀ ਜ. ਸਾਧਾ ਸਿੰਘ ਨੇ ਕਰਵਾਈ।

ਇਸ ਵਾਰ ਸੰਗੀਤ ਮੁਕਾਬਲਾ ਵੀ ਕਰਵਾਇਆ ਗਿਆ, ਜਿਸ ਵਿਚ ਸ਼ਾਰਦਾ ਸੰਗੀਤ ਕਲਾ ਕੇਂਦਰ ਦੇ ਬੱਚਿਆਂ ਨੇ ਵੀ ਭਾਗ ਲਿਆ। ਜੇਤੂ ਬੱਚੇ ਬੱਚੀਆਂ ਨੂੰ ਸੂਬਾ ਜੈਮਲ ਸਿੰਘ ਨੇ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ। ਸੰਮੇਲਨ ਨੂੰ ਸਫਲ ਬਨਾਉਣ ਵਾਸਤੇ ਜਿਨ੍ਹਾਂ ਨੌਜਵਾਨਾਂ ਨੇ ਆਪਣਾ ਯੋਗਦਾਨ ਦਿਤਾ ਉਨ੍ਹਾਂ ਨੂੰ ਵੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। ਇਸ ਵਾਰ ਨਾਮਧਾਰੀ ਵਿਦਿਅਕ ਜਥੇ ਦੇ ਨੌਜਵਾਨਾਂ ਨੇ ਮੰਡੀ ਦੇ ਨੇੜੇ ਤੇੜੇ ਦੇ ਪਿੰਡਾਂ ਵਿਚ ਰਹਿਣ ਵਾਲੇ ਗਰੀਬ ਪਰਿਵਾਰਾਂ ਨੂੰ ਸਿਲਾਈ ਮਸ਼ੀਨਾਂ ਅਤੇ ਲੋੜਵੰਦ ਚੀਜ਼ਾਂ ਦੇ ਕੇ ਸਹਾਇਤਾ ਕੀਤੀ।

ਇਸ ਸੰਮੇਲਨ ਵਿਚ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਗੁਰਮੁਖ ਸਿੰਘ ਰਹਿਬਰ, ਸਕੱਤਰ ਨਵਤੇਜ ਸਿੰਘ ਅਤੇ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥੇ ਦੀ ਪ੍ਰਧਾਨ ਬੀਬੀ ਸੁਖਜੀਤ ਕੌਰ, ਸਕੱਤਰ ਬੀਬੀ ਕੁਲਵੰਤ ਕੌਰ, ਮੁੰਬਈ ਤੋਂ ਆਏ ਗਾਇਕ ਅਰਵਿੰਦਰ ਸਿੰਘ ਅਤੇ ਸੁਰਿੰਦਰ ਸਿੰਘ, ਸ਼ਾਰਦਾ ਕਲਾ ਕੇਂਦਰ ਦੇ ਆਚਾਰੀਆ, ਸਨਾਤਨ ਧਰਮ ਸਭਾ ਦੇ ਮੈਂਬਰ ਅਤੇ ਗਣਮਾਨਯ ਵਿਅਕਤੀ ਸ਼ਾਮਲ ਸਨ।

ਮਿੰਨੀ ਸੰਮੇਲਨ ਵਿਚ ਸਾਧ ਸੰਗਤ ਵਲੋਂ ੫ ਸਾਧਾਰਨ ਪਾਠ, ੧੧ ਸੁਖਮਨੀ ਸਾਹਿਬ ਦੇ, ੧੫੧ ਚੌਪਈ ਦੇ (੫੦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ, ੫੦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ, ੫੧ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਵਾਸਤੇ), ੫੧ ਚੰਡੀ ਦੀ ਵਾਰ ਦੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨਮਿਤ ੧੩੫੧ ਮਾਲਾ ਭਗਉਤੀਆਂ ਦੀਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਵਾਸਤੇ ਕਰਕੇ ਭੋਗ ਪਾਏ ਗਏ।

ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਗੁਰਮੁਖ ਸਿੰਘ ਰਹਿਬਰ ਨੇ ਮੰਡੀ ਦੀ ਸਾਧ ਸੰਗਤ ਅਤੇ ਨੌਜਵਾਨਾਂ ਨੂੰ ਮਿੰਨੀ ਸੰਮੇਲਨ ਕਰਵਾਉਣ ਦੀ ਵਧਾਈ ਦਿੰਦਿਆਂ ਕਿਹਾ ਕਿ ਵਿਦਿਅਕ ਜੱਥੇ ਦੇ ਸਾਲਾਨਾ ਸੰਮੇਲਨ ਵਿਚ ਮੰਡੀ ਦੇ ਨੌਜਵਾਨ ਜ਼ੋਰ-ਸ਼ੋਰ ਨਾਲ ਤਿਆਰੀ ਕਰਕੇ

ਭਾਗ ਲੈਣਗੇ । ਨਾਮਧਾਰੀ ਵਿਦਿਅਕ ਜਥਾ ਮੰਡੀ ਦੇ ਪ੍ਰਧਾਨ ਡਾ: ਪਰਮਜੀਤ ਸਿੰਘ ਅਤੇ ਸਕੱਤਰ ਹਰਮੀਤ ਸਿੰਘ ਨੇ ਫ਼ਿਰੋਜ਼ਪੁਰ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਗੁਰਮੁਖ ਸਿੰਘ ਰਹਿਬਰ, ਸਕੱਤਰ ਨਵਤੇਜ ਸਿੰਘ ਅਤੇ ਇਸਤਰੀ ਵਿਦਿਅਕ ਜਥੇ ਦੀ ਪ੍ਰਧਾਨ ਬੀਬੀ ਸੁਖਜੀਤ ਕੌਰ, ਸਕੱਤਰ ਬੀਬੀ ਕੁਲਵੰਤ ਕੌਰ ਜੀ ਦਾ ਮੰਡੀ ਮਿੰਨੀ ਸੰਮੇਲਨ ਵਿਚ ਆ ਕੇ ਸੰਮੇਲਨ ਦੀ ਰੌਣਕ ਵਧਾਉਣ ਦਾ ਧੰਨਵਾਦ ਕੀਤਾ ਅਤੇ ਸੂਬਾ ਜੀ ਨੇ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ। ਜੋੜੇ ਵਾਲੇ ਨੌਜਵਾਨਾਂ ਨੇ ਸੂਬਾ ਨੂੰ ਇਕ ਗੁਟਕਾ, ਮਾਲਾ, ਆਸਣ ਅਤੇ ਲੋਈ ਦੇ ਕੇ ਉਚੇਚੇ ਤੌਰ ਤੇ ਸਨਮਾਨਿਤ ਕੀਤਾ।

ਅੰਤ ਵਿਚ ਸੂਬਾ ਜ਼ੈਮਲ ਸਿੰਘ ਜੀ ਨੇ ਆਏ ਮੁਖ ਮਹਿਮਾਨਾਂ ਦਾ ਧੰਨਵਾਦ ਕੀਤਾ ਅਤੇ ਨਿਰਵਿਘਨ ਮਿੰਨੀ ਸੰਮੇਲਨ ਕਰਾਉਣ ਲਈ ਨੌਜਵਾਨਾਂ ਨੂੰ ਵਧਾਈ ਦਿਤੀ ਅਤੇ ਆਖਿਆ ਕਿ ਨੌਜਵਾਨ ਏਸੇ ਤਰ੍ਹਾਂ ਹਮਲਾ ਮਾਰਕੇ ਆਪਣੇ ਪੰਥ ਦਾ ਅਤੇ ਸ਼ਹਿਰ ਦਾ ਨਾਮ ਉਚਾ ਕਰਦੇ ਰਹਿਣਗੇ ।

ਸਾਨੂੰ ਸਤਿਗੁਰੂ ਜੀ ਦੇ ਦਸੇ ਰਸਤੇ ਤੇ ਚਲਣਾ ਚਾਹੀਦਾ ਹੈ ਅਤੇ ਉਨ੍ਹਾਂ ਦਾ ਹੁਕਮ ਮੰਨਣਾ ਚਾਹੀਦਾ ਹੈ। ਅਖੀਰ ਵਿਚ ਸਾਰੀ ਸਾਧ ਸੰਗਤ ਵਾਸਤੇ ਲੰਗਰ ਤਿਆਰ ਸੀ। ਸਾਰੀ ਸਾਧ ਸੰਗਤ ਨੂੰ ਪਿਆਰ ਨਾਲ ਲੰਗਰ ਛਕਾਇਆ ਗਿਆ।

੮ ਸਤੰਬਰ ਦਿਨ ਸੋਮਵਾਰ ਮਾਤਾ ਭੁਪਿੰਦਰ ਕੌਰ ਜੀ ਦੀ ਯਾਦ ਵਿਚ ਮੇਲਾ ਮਨਾਇਆ ਗਿਆ ਅਤੇ ੯ ਸਤੰਬਰ ਦਿਨ ਮੰਗਲਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਸਤਾਰਬੰਦੀ ਦਿਵਸ ਨੂੰ ਸਵੇਰੇ ਆਸਾ ਦੀ ਵਾਰ ਅਤੇ ਕਥਾ ਕੀਰਤਨ ਕੀਤਾ। ਦੁਪਹਿਰ ਨੂੰ ਬੀਬੀਆਂ ਨੇ ੨ ਵਜੇ ਤੋਂ ਲੈ ਕੇ ੯ ਵਜੇ ਤਕ ਦੀਵਾਨ ਸਜਾਇਆ । ਉਸ ਤੋਂ ਉਪਰੰਤ ਤਿਆਰ ਕੀਤਾ ਲੰਗਰ ਵਰਤਾਇਆ ਗਿਆ। ਨੌਜਵਾਨਾਂ ਨੇ ਸਾਰੇ ਸ਼ਹਿਰ ਵਿਚ ਦੁਕਾਨਾਂ ਤੇ ਮੋਮਬੱਤੀਆਂ ਵੰਡੀਆਂ ਅਤੇ ਸ਼ਾਮ ਨੂੰ ਰੌਸ਼ਨੀ ਕੀਤੀ। ਸ਼ਾਮ ੮ ਵਜੇ ਤੋਂ ਲੈ ਕੇ ੯ ਵਜੇ ਤਕ ਕਥਾ ਕੀਰਤਨ ਅਤੇ ਨਾਮ ਸਿਮਰਨ ਹੋਇਆ। ਉਸ ਤੋਂ ਬਾਅਦ ਸਾਧ ਸੰਗਤ ਦੇ ਜ਼ਿਆਦਾ ਪਸੰਦ ਕਰਨ ਕਰਕੇ ਖੁਲ੍ਹੀ ਕਵਿਜ਼ ਪ੍ਰਤੀਯੋਗਤਾ ਇਕ ਵਾਰ ਫਿਰ ਕਰਵਾਈ ਗਈ। ਸਹੀ ਜਵਾਬ ਦੇਣ ਵਾਲਿਆਂ ਨੂੰ ਸੂਬਾ ਜੀ ਨੇ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ ।

**ਹਰਮਨਦੀਪ ਸਿੰਘ 'ਮਨਦੀਪ'**
ਪ੍ਰਧਾਨ ਜੂਨੀਅਰ ਨਾਮਧਾਰੀ ਵਿਦਿਅਕ ਜੱਥਾ
ਮੰਡੀ (ਹਿਮਾਚਲ ਪ੍ਰਦੇਸ਼)

## ਉਸਤਾਦ ਹਰਭਜਨ ਸਿੰਘ ਨੂੰ ਵਧਾਈਆਂ

ਨਾਮਧਾਰੀ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਪ੍ਰਸਿਧ ਸੰਗੀਤਕਾਰ ਉਸਤਾਦ ਹਰਭਜਨ ਸਿੰਘ ਨੂੰ ਸਤਿਗੁਰਾਂ ਨੇ ਦੂਸਰੇ ਪੋਤਰੇ ਦੀ ਦਾਤ ਨਾਲ ਨਿਵਾਜਿਆ ਹੈ। ਦਿਲੀ ਵਿਚ ਉਹਨਾਂ ਦੇ ਸਪੁਤਰ ਅਮ੍ਰਿਤਪਾਲ ਅਤੇ ਨੂੰਹ ਬੀਬੀ ਹਰਪ੍ਰੀਤ ਕੌਰ ਦੇ ਘਰ ੨ ਅਗਸਤ ਨੂੰ ਪੁਤਰ ਰਤਨ ਦਾ ਜਨਮ ਹੋਇਆ ਜਿਸ ਦਾ ਨਾਮ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਵਨਿੰਦਰ ਸਿੰਘ ਰਖਿਆ ਹੈ। ਅਦਾਰਾ ਵਰਿਆਮ ਵਲੋਂ ਹਾਰਦਿਕ ਵਧਾਈਆਂ ।

## ਬੀਬੀ ਸੁਖਵੰਤ ਕੌਰ (ਜਲੰਧਰ) ਨਮਿਤ ਸਮਾਗਮ

ਜਲੰਧਰ ਸ. ਦਰਸ਼ਨ ਸਿੰਘ ਠੇਕੇਦਾਰ ਬਸਤੀ ਭੂਰੇ ਖਾਂ ਜਲੰਧਰ ਦੀ ਭਤੀਜ ਨੂੰਹ ਬੀਬੀ ਸੁਖਵੰਤ ਕੌਰ ਸਪਤਨੀ ਸ. ਰਸਾਲ ਸਿੰਘ ੨੧ ਸਤੰਬਰ ਨੂੰ ਸੁਰਗਵਾਸ ਹੋ ਗਏ। ਉਹਨਾਂ ਨਮਿਤ ਪਾਠ ਦਾ ਭੋਗ ੩੦ ਸਤੰਬਰ ਨੂੰ ਬਸਤੀ ਭੂਰੇ ਖਾਂ ਜਲੰਧਰ ਵਿਚ ਪਾਇਆ ਗਿਆ। ਸੰਤ ਬਲਬੀਰ ਸਿੰਘ ਜੁਗਿੰਦਰ ਸਿੰਘ ਹੋਰਾਂ ਕੀਰਤਨ ਕੀਤਾ। ਸੰਗਤ ਨੇ ਵਿਛੜੀ ਜੀਵ ਆਤਮਾ ਦੀ ਕਲਿਆਣ ਵਾਸਤੇ ਅਰਦਾਸ ਕੀਤੀ।

## ਵਰਿਆਮ ਨੂੰ ਮਾਇਕ ਸਹਿਯੋਗ

—ਉਸਤਾਦ ਹਰਭਜਨ ਸਿੰਘ ਜੀ ਵਲੋਂ ਪੋਤਰੇ ਅਵਨਿੰਦਰ ਸਿੰਘ ਦੇ ਜਨਮ ਦੀ ਖੁਸ਼ੀ ਵਿਚ ੧੦੦ ਰੁਪੈ।

—ਠੇਕੇਦਾਰ ਦਰਸ਼ਨ ਸਿੰਘ ਜੀ ਜਲੰਧਰ ਦੀ ਭਤੀਜ ਨੂੰਹ ਦੀ ਅੰਤਮ ਅਰਦਾਸ ਵੇਲੇ ੨੦੦ ਰੁਪੈ।

## ਡਾ. ਧਰਮਪਾਲ ਸਿੰਗਲ

ਡਾ. ਧਰਮਪਾਲ ਸਿੰਗਲ ਹੋਰਾਂ ਗੁਰੂ ਰਵਿਦਾਸ ਚੇਅਰ ਤੋਂ ਸੇਵਾ ਮੁਕਤ ਹੋਣ ਉਪਰੰਤ ਮੁਹਾਲੀ ਵਿਚ ਆਪਣਾ ਘਰ ਬਣਾ ਕੇ ਨਿਵਾਸ ਕੀਤਾ ਹੈ। ਅਸੀਂ ਉਹਨਾਂ ਦੇ ਨਵੇਂ ਜੀਵਨ ਵਾਸਤੇ ਸ਼ੁਭ ਕਾਮਨਾਵਾਂ ਭੇਟ ਕਰਦੇ ਹਾਂ। ਉਹਨਾਂ ਦਾ ਨਵਾਂ ਪਤਾ ਇਹ ਹੈ

ਡਾ. ਧਰਮਪਾਲ ਸਿੰਗਲ
552, ਫੇਜ਼–1, ਮੋਹਾਲੀ— 160055
ਫੋਨ : 223998

# ਸਨੇਹੀਆਂ ਦੀ ਸੇਵਾ ਵਿਚ

ਪਿਆਰੇ ਸੱਜਨੋਂ,

ਵਰਿਆਮ ਦੇ ਬਹੁਤ ਸਾਰੇ ਚੰਦੇ ਦੇਸ਼ ਅਤੇ ਵਿਦੇਸ਼ ਵਿਚੋਂ ਆਉਣੇ ਰਹਿੰਦੇ ਹਨ। ਇਹਨਾਂ ਵਿਚੋਂ ਕਈਆਂ ਦੇ ਕਈ ਕਈ ਸਾਲਾਂ ਦੇ ਹਨ। ਇਸੇ ਤਰ੍ਹਾਂ ਹੀ ਇਸ਼ਤਿਹਾਰਾਂ ਦੀ ਰਕਮ ਵੀ ਬਹੁਤ ਬਕਾਇਆ ਰਹਿੰਦੀ ਹੈ।

ਸੰਪਾਦਕ ਦੇ ਮੁਲਕੋਂ ਬਾਹਰ ਰਹਿਣ ਕਾਰਨ ਇਸ ਵਿਚ ਹੋਰ ਵੀ ਖੜੋਤ ਆਈ ਹੈ। ਸ਼ਾਇਦ ਆਪ ਨੂੰ ਅਨੁਮਾਨ ਨਾ ਹੋਵੇ ਕਿ ਅੱਜ ਕਲ੍ਹ ਪਰਚਾ (ਮਿਆਰੀ ਪਰਚਾ) ਕੱਢਣਾ ਕਿੰਨਾ ਔਖਾ ਕਾਰਜ ਹੈ। ਜੇ ਹਰ ਕੋਈ ਇਹ ਸਮਝੇ ਕਿ ਮੈਂ ਰਕਮ ਨਾ ਭੇਜਾਂਗਾ ਤਾਂ ਕੀ ਫਰਕ ਪੈਂਦਾ ਹੈ, ਤਾਂ ਪਰਚਾ ਕਿੰਨਾ ਕੁ ਸਮਾਂ ਚੱਲੇਗਾ ? ਸਾਡੇ ਕੋਲੋਂ ਇਕੱਲੇ ਇਕੱਲੇ ਸੱਜਣ ਕੋਲ ਜਾਣਾ ਸ਼ਾਇਦ ਸੰਭਵ ਨਾ ਹੋਵੇ, ਉਂਝ ਵੀ ਸਾਡਾ ਸਮਾਂ ਵਰਿਆਮ ਦੀ ਤਿਆਰੀ ਵਾਸਤੇ ਤੁਸੀਂ ਬਚਾ ਸਕੋ ਤਾਂ ਬਹੁਤ ਲਾਹੇਵੰਦ ਗੱਲ ਹੋਵੇਗੀ।

ਇਸ ਵਾਸਤੇ ਇਹ ਅਤਿ ਜ਼ਰੂਰੀ ਬੇਨਤੀ ਹੈ ਕਿ ਆਪਣੇ ਹਰ ਪ੍ਰਕਾਰ ਦੇ ਬਕਾਏ ਇਸ ਪਤੇ ਤੇ ਭੇਜ ਕੇ ਧੰਨਵਾਦੀ ਬਣਾਓ :—

**ਮਾਸਕ ਵਰਿਆਮ**
ਲਾਡੋਵਾਲੀ ਰੋਡ, ਜਲੰਧਰ

Monthly Wariam
Ladowali Road Jalandhar
Pb. India—**144001**

ਦੇਸ਼ ਵਿਦੇਸ਼ ਵਿਚ ਵਸਦੇ ਕਿਸੇ ਵੀ ਸੱਜਨ ਨੇ, ਜੇ ਵਰਿਆਮ ਦਾ ਚੰਦਾ ਦਿਤਾ ਹੋਵੇ, ਪਰ ਉਸ ਨੂੰ ਪਰਚਾ ਨਾ ਪੁਜਦਾ ਹੋਵੇ, ਤਾਂ ਸਾਨੂੰ ਤੁਰੰਤ ਸੂਚਨਾ ਦੇਵੇ। ਪਰਚਾ ਵੀ ਤੁਰੰਤ ਹੀ ਜਾਰੀ ਕਰ ਦਿਤਾ ਜਾਵੇਗਾ।

ਜੇ ਕੋਈ ਅੰਕ ਕਿਸੇ ਵੀ ਕਾਰਨ ਨਾ ਅਪੜਿਆ ਹੋਵੇ। ਸਾਨੂੰ ਲਿਖੋ ਅਸੀਂ ਦੂਸਰੀ ਕਾਪੀ ਭੇਜ ਦਿਆਂਗੇ।

ਜੇ ਪਰਚਾ ਪੁਜਦਾ ਹੈ, ਤਾਂ ਵੀ ਪੁਜਣ ਦੀ ਸੂਚਨਾ ਜ਼ਰੂਰ ਭੇਜੀ ਜਾਵੇ।

ਆਪਣੇ ਵਿਚਾਰ ਪਰਚੇ ਬਾਰੇ, ਪਸੰਦ ਨਾ ਪਸੰਦ ਬਾਰੇ ਵੀ ਸਾਨੂੰ ਜ਼ਰੂਰ ਭੇਜੋ। ਇਸ ਨਾਲ ਪਰਚੇ ਵਿਚ ਸੁਧਾਰ ਕਰਨ ਵਿਚ ਸਾਨੂੰ ਮਦਦ ਮਿਲੇਗੀ।

ਸ ਨੂੰ ਚਿੱਠੀ ਲਿਖਣ ਲੱਗਿਆਂ ਆਪਣਾ ਪਤਾ ਜ਼ਰੂਰ ਲਿਖਣਾ।

ਅਸੀਂ ਵਰਿਆਮ ਵਿਚ ਬਹੁਤ ਸੁਧਾਰ ਕਰਨ ਦੇ ਆਹਰ ਵਿਚ ਹਾਂ। ਸਾਡੇ ਸਨੇਹੀ ਅਤੇ ਮਿੱਤਰ ਇਸ ਵਿਚ ਆਪਣਾ ਸਹਿਯੋਗ ਦੇਣ।

ਫੇਰ ਬੇਨਤੀ ਹੈ ਕਿ ਮਾਇਆ ਭੇਜਣ ਦੀ ਘੌਲ ਛੱਡ ਕੇ, ਆਲਸ ਤਿਆਗ ਕੇ ਇਸ ਪਾਸੇ ਪੂਰਨ ਧਿਆਨ ਦੇਵੋ।

—ਜਗਦੀਸ਼ ਸਿੰਘ
ਸੰਪਾਦਕ ਵਰਿਆਮ

# ਪ੍ਰਤੀਕਰਮ

ਵਰਿਆਮ ਤਾਂ ਸੁਖ ਨਾਲ ਉਚੀਆਂ ਉਡਾਰੀਆਂ ਲਾ ਰਿਹਾ ਏ। ਇਹ ਉਡਾਰੀਆਂ ਲਾਉਣ ਲਈ ਪਤਾ ਨਹੀਂ ਆਪ ਜੀ ਨੂੰ ਕਿਹੜੇ ਵੇਲਣਿਆਂ ਵਿਚੋਂ ਲੰਘਣਾ ਪੈ ਰਿਹਾ ਹੋਵੇ ਪਰ ਸਾਨੂੰ ਪੜ੍ਹਣ ਵਾਲਿਆਂ ਨੂੰ ਬੜਾ ਸੁਆਦ ਆ ਰਿਹਾ ਹੈ। ਅਮਰ ਭਾਰਤੀ ਜੀ ਦੀਆਂ ਯਾਦਾਂ ਹਰ ਵਾਰੀ ਸ਼ਾਂਤੀ ਨਿਕੇਤਨ ਦੇ ਦਰਸ਼ਨ ਕਰਵਾਉਂਦੀਆਂ ਹਨ। ਕਾਸ਼ ਉਹ ਉਥੇ ਕਈ ਸਾਲ ਰਹਿ ਆਉਂਦੇ ਤਾਂ ਇਹ ਸਿਲਸਲਾ ਦੇਰ ਤਕ ਚਲਦਾ ਰਹਿੰਦਾ। ਪਰਮਾਤਮਾ ਉਹਨਾਂ ਨੂੰ ਉਮਰ ਦੇਵੇ ਤਾਂ ਕਿ ਉਹ ਆਪਣੀ ਲੇਖਣੀ ਰਾਹੀਂ ਸਾਨੂੰ ਆਪਣੇ ਤਜਰਬੇ ਸਾਂਝੇ ਕਰਾਂਦੇ ਰਹਿਣਾ।

—ਅਮਰੀਕ ਸਿੰਘ (ਮਾ.)

ਅਮਰਾਸਰ ਸਰਜਾ

——

ਹੁਣ ਤਾਂ ਹਰ ਮਹੀਨੇ ਉਡੀਕਦੇ ਰਹੀਦਾ ਹੈ ਕਿ ਕਦੋਂ ਵਰਿਆਮ ਸੰਧੂ ਦਾ ਕੁਝ ਨਵਾਂ ਰਚਿਆ ਪੜ੍ਹਾਂਗੇ, ਖੁਰਸ਼ੀਦੀ ਜੀ ਦੀ ਕੋਈ ਨਵੀਂ ਰਚਨਾ ਵਾਚਾਂਗੇ ਤੇ ਪੰਛੀ ਹੁਰਾਂ ਦੀਆਂ ਹੱਡ ਬੀਤੀਆਂ ਵੇਖਾਂਗੇ ਕਿ ਉਹ ਇਕ ਲਹਿਰ ਨਾਲ ਜੁੜਿਆ ਵਿਚਰਦੇ ਰਹੇ, ਨਾਮਧਾਰੀ ਸਮੰਪ੍ਰਦਾਇ ਦਾ ਪਰਚਾ ਹੁੰਦਿਆਂ ਹੋਇਆਂ ਵੀ 'ਵਰਿਆਮ' ਪੰਜਾਬੀ ਜ਼ਬਾਨ ਦਾ ਸਿਰਮੌਰ ਤਰਜਮਾਨ ਹੈ, ਉਂਝ ਤਾਂ ਵਰਿਆਮ ਦਾ ਸਰਵਰਕ ਹੀ ਇਸ ਦੀ ਸਾਹਿਤਕ ਪਹੁੰਚ ਦਾ ਲਖਾਇਕ ਹੁੰਦਾ ਹੈ, ਭਾਵੇਂ ਉਹ 'ਬਿਰਖ' ਦੀ ਗੱਲ ਕਰੇ ਜਾਂ 'ਵਣ' ਦੀ ਤੇ ਜਾਂ ਫਿਰ ਹਾੜੀਆਂ 'ਚ ਕਣਕ ਦੀ ਬੱਲੀ ਦੀ, ਸਚਮੁੱਚ ਹੀ 'ਵਰਿਆਮ' ਬਾਈਵੇਂ ਸਾਲ ਦੀ ਭਰ ਜੁਆਨ ਰੁੱਤ ਚੋਂ ਲੰਘ ਰਿਹਾ ਹੈ।

ਜੁਲਾਈ ਅੰਕ 'ਚ ਬਟਾਲਵੀ ਜੀ ਨੇ ਦੋ ਭਲਵਾਨਾਂ ਦੀ ਗੱਲ ਕਰਦਿਆਂ ਖ਼ੁਦ ਵੀ ਚੰਗੀ ਭਲਵਾਨੀ ਵਿਖਾਈ ਹੈ, 'ਗਿਆਨ ਮਾਰਤੰਡ ਜੀ ਦਾ ਲੇਖ ਵੀ ਵਧੀਆ ਲੱਗਾ; ਭਾਰਤੀ ਜੀ ਦੇ ਲੇਖ ਤਾਂ ਹਮੇਸ਼ਾਂ ਵਾਂਗ ਹੀ ਖੋਜ ਤੇ ਜਾਣਕਾਰੀ ਭਰਪੂਰ ਹਨ ਭਾਵੇਂ ਸਮਝਣ ਲਗਿਆਂ ਕਾਫ਼ੀ ਮੇਹਨਤ ਕਰਨੀ ਪੈਂਦੀ ਹੈ ਪਰ ਅਧਿਆਤਮਵਾਦ ਦਾ ਪਤਾ ਤਾਂ ਲਗਦਾ ਹੈ।

ਅਲਾ ਕਰੇ ਵਰਿਆਮ ਇਸੇ ਤਰ੍ਹਾਂ ਵਧਦਾ ਜਾਵੇ।

ਤੁਹਾਡਾ

ਗੁਰਤੇਜ ਸਿੰਘ ਗੁਰਾਇਆ

ਨਵੀਂ ਦਿੱਲੀ

——

ਜੁਲਾਈ ੧੯੯੭ ਦਾ ਵਰਿਆਮ ਮਿਲ ਗਿਆ ਹੈ, ਧੰਨਵਾਦੀ ਹਾਂ। ਸਫ਼ਾ ੧੫ ਤੇ 'ਪਖੇਰੂ' ਦਾ ਸੁਨੇਹਾ ਛਾਪਣ ਲਈ ਵੀ ਮੈਂ ਆਪ ਜੀ ਦਾ ਬਹੁਤ ਸ਼ੁਕਰ-ਗੁਜ਼ਾਰ ਹਾਂ। ਪਰਚਾ ਬਹੁਤ ਮਿਆਰੀ ਹੈ। ਤਾਜ਼ਾ ਪਰਚੇ ਵਿਚ ਗੁਰਦੇਵ ਸਿੰਘ ਹੰਜਰਾ ਦਾ ਲਿਖਿਆ 'ਆਜ਼ਾਦੀ ਦੇ ਪਰਵਾਨੇ' ਅੱਛਾ ਸੀ। ਜਸਵੰਤ ਸਿੰਘ ਰਾਹੀ ਦੀਆਂ ਗ਼ਜ਼ਲਾਂ ਵੀ ਪਸੰਦ ਆਈਆਂ। 'ਜਗਦੀ ਹੋਈ ਲਾਲਟੈਣ' ਕਹਾਣੀ ਬਹੁਤ ਹੀ ਅੱਛੀ ਸੀ।

ਵੀਰ ਜੀ, ਮੇਰੇ ਵੱਡੇ ਵੀ ੧੯੪੭ ਦੀ ਵੰਡ ਸਮੇਂ ਤੋਂ ਪਹਿਲਾਂ ਜ਼ਿਲ੍ਹਾ ਰੋਪੜ ਦੇ ਇਕ ਪਿੰਡ ਵਿਚ ਰਹਿੰਦੇ ਸਨ। ਪਿੰਡ ਦੀ ਲੋਕਾਈ (ਮੁਸਲਮਾਨ) ਤਾਂ ਪਹਿਲਾਂ ਹੀ ਘਰ ਛੱਡ ਕੇ ਕੈਂਪ ਵਿਚ ਚਲੇ ਗਏ ਸਨ, ਪਰ ਮੇਰੇ ਨਾਨਾ ਆਪਣਾ ਘਰ ਨਹੀਂ ਛੱਡਣਾ ਚਾਹੰਦੇ ਸਨ। ਬਸ ਇਹੋ ਕਾਰਨ ਮੇਰੇ ਮਾਂ ਜੀ ਦੇ ੨ ਭਰਾਵਾਂ ਨੂੰ ਉਨ੍ਹਾਂ ਦੇ ਸਾਹਮਣੇ ਹੀ ਦਹਿਸ਼ਤਗਰਦਾਂ ਨੇ ਕਤਲ ਕਰ ਦਿੱਤਾ ਸੀ। ਨਾਨਾ ਵੀ ਦਹਿਸ਼ਤਗਰਦਾਂ ਹੱਥੋਂ ਮਾਰੇ ਗਏ ਸਨ। ਸਭ ਤੋਂ ਵੱਡੇ ਭਰਾ ਦੀ ਬੀਵੀ ਬੱਚੇ ਵੀ ਇਸੇ ਵੰਡ ਦੀ ਭੇਂਟ ਚੜ੍ਹ ਗਏ ਸਨ। ਸਿਰਫ ਮਾਂ ਜੀ ਤੇ ਨਾਨੀ ਮਾਂ ਹੀ ਪਾਕਿਸਤਾਨ ਆ ਸਕੇ ਸਨ।

ਤਾਜ਼ਾ ਪਰਚਾ ਆਪ ਜੀ ਨੂੰ ਘੱਲ ਛਿੜ੍ਹਾ ਸੀ, ਉਮੀਦ ਹੈ ਮਿਲ ਗਿਆ ਹੋਵੇਗਾ।

ਤੁਹਾਡਾ ਆਪਣਾ,

ਅਸ਼ਰਫ਼ ਸੁਹਲ,

ਸੰਪਾਦਕ ਪੰਖੇਰੂ

ਲਾਹੌਰ

*With best compliments from*

# YOUR

# CLOTH HOUSE

**Wholeseller & Retailor**

**Gents Wing :**

**S.C.F. 1, Sector 20-C, Chandigarh.**
**Phone : 23363, 31199**

**Ladies Wing :**

**S.C.O. 6, Sector 20-C, Chandigarh.**
**Phone : 29849**

**Your Saree Centre :**

**S.C.F. No. 1, Sector 20-C, Chandigarh.**

ਬਾਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ

ਹਰ ਕਿਸਮ ਦੀ ਲੱਕੜ

ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ,

ਪੜਤਲ, ਚੀਲ੍ਹ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**Dalip Singh Puran Singh Saggu**

[TIMBER MERCHANTS]

ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ

Phone : 58795

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ

ਸਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ 59869

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ

ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ

ਦਰਵਾਜ਼ੇ, ਖਿੜਕੀਆਂ, ਰੋਸ਼ਨਦਾਨ ਅਤੇ ਲਕੜੀ ਦਾ

ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.

ਫੋਨ 238784

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ

ਲੱਕੜੀ ਦੇ ਤਸੱਲੀਬਖ਼ਸ਼ ਕੰਮ ਵਾਸਤੇ

ਦਰਸ਼ਨ ਦਿਓ



## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ,

ਅਕਹਿਰੀ ਪੁਲੀ, ਜਲੰਧਰ ਸ਼ਹਿਰ

ਫੋਨ ਨੰ: 232990

## JANTA

## HYDRAULIC PRESSES

**JANTA ENGG. WORKS**

P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

